# ਭਾਰਤੀ ਭਾਸ਼ਾ ਨੀਤੀ ਦੇ ਇੱਕੀਵੀਂ ਸਦੀ ਛਾਪ (ਬਰਾਂਡ) ਬਾਰੇ

ਜੋਗਾ ਸਿੰਘ (ਡਾ.)

ਪਿਛਲੇ ਕੋਈ ਤੀਹਾਂ ਕੁ ਸਾਲਾਂ ਵਿੱਚ ਤਿੰਨ ਸਿੱਖਿਆ ਤੇ ਭਾਸ਼ਾ ਨੀਤੀਆਂ ਭਾਰਤੀਆਂ ਦੀ ਝੋਲੀ ਪਏ ਗਈਆਂ ਨੇ। ਮੇਰੇ ਖਿਆਲ ਵਿੱਚ ਕਿਸੇ ਵੀ ਦੇਸ਼ ਦੇ ਰਾਜਸੀ ਤੇ ਪ੍ਰਸ਼ਾਸਨੀ ਆਗੂਆਂ ਨੇ ਏਨੀ ਸਮਰੱਥਾ ਨਹੀਂ ਵਿਖਾਈ ਹੋਣੀ ਕਿ ਦੇਸ ਦੇ ਨਾਗਰਿਕਾਂ ਨੂੰ ਏਨੇ ਥੋੜੇ ਸਮੇਂ ਵਿੱਚ ਸਿੱਖਿਆ ਨਾਲ ਭਾਵੇਂ ਨਾ ਸਹੀ ਪਰ ਏਨੀਆਂ ਸਿੱਖਿਆ ਨੀਤੀਆਂ ਨਾਲ ਮਾਲੋ-ਮਾਲ ਕੀਤਾ ਹੋਵੇ। ਜਦੋਂ ਇਸ ਗੱਲ ਵੱਲ ਧਿਆਨ ਦਈਏ ਕਿ ਹਰ ਨੀਤੀ ਦੇ ਵੀ ਅਨੇਕਾਂ ਛਾਪ ਭਾਰਤ ਵਿੱਚ ਲਾਗੂ ਰਹੇ ਨੇ ਤਾਂ ਆਪਾਂ ਭਾਰਤੀ ਆਪਣੇ ਆਪ ਨੂੰ ਹੋਰ ਵੀ ਮਾਲੋ-ਮਾਲ ਹੋਇਆ ਮਹਿਸੂਸ ਕਰ ਸੱਕਨੇ ਆਂ। ਸੋ, ਅਜਿਹੀ ਮਾਲੋ-ਮਾਲ ਕਰਨ ਵਾਲੀ ਨੀਤੀ ਤੇ ਇਸ ਪਿੱਛੇ ਕੰਮ ਕਰਦੀ ਨੀਤ ਦੀ ਕੁਝ ਘੋਖ ਕਰਨੀ ਬਣਦੀ ਏ।

ਨਵੀਂ ਸਿੱਖਿਆ ਨੀਤੀ (2019) ਬਾਰੇ ਕਸਤੂਰੀਰੰਗਨ ਕਮੇਟੀ ਦੇ ਪ੍ਰਸਤਾਵ ਵਿੱਚ ਭਾਸ਼ਾ ਬਾਰੇ ਇਹ ਸੁਝਾਅ ਦਰਜ ਨੇ: 1. ਬਾਲ ਤਿੰਨ ਸਾਲ ਦੀ ਉਮਰ ਤੋਂ ਸਕੂਲ ਜਾਵੇਗਾ ਤੇ ਪਹਿਲੇ ਦਿਨ ਤੋਂ ਤਿੰਨ ਭਾਸ਼ੀ ਮੰਤਰ (ਸੂਤਰ) ਦੇ ਅਧਾਰ ‘ਤੇ ਤਿੰਨ ਭਾਸ਼ਾਵਾਂ ਪੜ੍ਹੇਗਾ। 2. ਹਿੰਦੀ ਖੇਤਰ ਲਈ ਇਹ ਤਿੰਨ ਭਾਸ਼ਾਵਾਂ ਹੋਣਗੀਆਂ ਹਿੰਦੀ, ਅੰਗਰੇਜ਼ੀ ਤੇ 8ਵੀਂ ਸੂਚੀ ਵਿੱਚੋਂ ਕੋਈ ਆਧੁਨਿਕ ਭਾਰਤੀ ਭਾਸ਼ਾ; ਸੰਸਕ੍ਰਿਤ ਨੂੰ ਵੀ ‘ਮਹੱਤਵਪੂਰਨ ਆਧੁਨਿਕ ਭਾਸ਼ਾ’ ਦਾ ਦਰਜਾ ਦਿੱਤਾ ਗਿਆ ਹੈ। 3. ਗੈਰ-ਹਿੰਦੀ ਖੇਤਰ ਲਈ ਇਹ ਤਿੰਨ ਭਾਸ਼ਾਵਾਂ ਮੂਲ ਪ੍ਰਸਤਾਵ ਵਿੱਚ ਮਾਤ ਭਾਸ਼ਾ, ਹਿੰਦੀ ਤੇ ਅੰਗਰੇਜ਼ੀ ਦਰਜ ਸਨ ਪਰ ਤਾਮਿਲਨਾਡੂ ਤੇ ਹੋਰ ਹਲਕਿਆਂ ਦੇ ਵਿਰੋਧ ਤੋਂ ਬਾਅਦ ਬਦਲ ਕੇ ਪੁਰਾਣਾ ਤਿੰਨ ਭਾਸ਼ਾ ਮੰਤਰ ਕਰ ਦਿੱਤਾ ਗਿਆ ਏ। 4. ਜਿੱਥੇ ਵੀ ਸੰਭਵ ਹੋਵੇ ਪੰਜਵੀ ਜਮਾਤ ਤੱਕ (ਚੰਗਾ ਹੋਵੇ ਕਿ ਅੱਠਵੀਂ ਤੱਕ) ਸਿੱਖਿਆ ਦਾ ਮਾਧਿਅਮ ਪਰਿਵਾਰਕ ਭਾਸ਼ਾ/ਮਾਤ ਭਾਸ਼ਾ/ਸਥਾਨਕ ਭਾਸ਼ਾ ਹੋਵੇਗੀ; ਜਿਹੜੇ ਵਿਦਿਆਰਥੀਆਂ ਦੀ ਸਿੱਖਿਆ ਦਾ ਮਾਧਿਅਮ ਮਾਤ ਭਾਸ਼ਾ ਹੋਵੇਗੀ ਉਹ ਅੱਠਵੀਂ ਤੋਂ ਜਾਂ ਇਸ ਤੋਂ ਪਹਿਲਾਂ ਵਿਗਿਆਨ ਮਾਤ ਭਾਸ਼ਾ ਤੇ ਅੰਗਰੇਜ਼ੀ ਦੋ ਭਾਸ਼ਾਵਾਂ ਵਿੱਚ ਪੜ੍ਹਨਗੇ। 5. ਜਿਹੜੇ ਵਿਦਿਆਰਥੀ ਤਿੰਨਾਂ ਚੋਂ ਕੋਈ ਭਾਸ਼ਾ ਬਦਲਣਾ ਚਾਹੁੰਦੇ ਨੇ ਉਹ ਛੇਵੀਂ ਜਮਾਤ ਤੋਂ ਬਦਲ ਸੱਕਦੇ ਨੇ, ਬਸ਼ਰਤੇ ਕਿ ਛੱਡੀ ਜਾਣ ਵਾਲੀ ਭਾਸ਼ਾ ਵਿੱਚ ਉਹਨਾਂ ਤਸੱਲੀਬਖਸ਼ ਮੁਹਾਰਤ ਹਾਸਲ ਕਰ ਲਈ ਹੋਵੇ; ਪਰ ਇਸ ਬਦਲਾਅ ਲਈ ਉਪਰਲੀਆਂ (2) ਤੇ (3) ਸ਼ਰਤਾਂ ਲਾਗੂ ਰਹਿਣਗੀਆਂ। 6. ਦੇਸ ਦਾ ਹਰੇਕ ਬਾਲ ਛੇਵੀਂ ਤੋਂ ਅੱਠਵੀਂ ਵਿਚਕਾਰ ਭਾਰਤੀ ਭਾਸ਼ਾਵਾਂ ਬਾਰੇ ਇੱਕ ਮਸਤੀ (ਫਨ) ਕੋਰਸ ਕਰੇਗਾ; ਇਸ ਮਸਤੀ ਕੋਰਸ ਵਿੱਚ ‘ਭਾਰਤੀ ਭਾਸ਼ਾਵਾਂ ਵਿਚਲੀ ਵਿਲੱਖਣ ਏਕਤਾ’ ਬਾਰੇ ਪੜ੍ਹਾਇਆ ਜਾਵੇਗਾ। 7. ਹਰੇਕ ਵਿਦਿਆਰਥੀ ਛੇਵੀਂ ਤੋਂ ਅੱਠਵੀਂ ਵਿਚਕਾਰ ਕਿਸੇ ਇੱਕ ਭਾਰਤੀ ਸਨਾਤਨੀ ਭਾਸ਼ਾ ‘ਤੇ ਦੋ-ਸਾਲਾ ਕੋਰਸ ਕਰੇਗਾ। 8. ਛੇਵੀਂ ਤੋਂ ਅੱਠਵੀਂ ਵਿਚਕਾਰ ਵਿਦਿਆਰਥੀ ਕੋਈ ਵਿਦੇਸ਼ੀ ਭਾਸ਼ਾ ਚੋਣਵੇਂ ਵਿਸ਼ੇ ਵੱਜੋਂ ਲਏ ਸੱਕੇਗਾ ਤੇ ਜਿਹੜਾ ਵਿਸ਼ਾ ਉਹ ਅੱਗੇ ਵੀ ਲੈ ਜਾ ਸੱਕੇਗਾ। 9. ਵਿਗਿਆਨਕ ਤੇ ਤਕਨੀਕੀ ਸ਼ਬਦਾਵਲੀ ‘ਆ-ਯੋਗ’ ਅਤੇ ਖੇਤਰੀ ਸ਼ਾਖਾਵਾਂ ਵਿਦਵਾਨਾਂ ਤੇ ਮਾਹਿਰਾਂ ਨਾਲ ਤਕਨੀਕੀ ਸ਼ਬਦਾਵਲੀ ਦੀ ਘਾੜਤ ਤੇ ਟਕਸਾਲੀਕਰਣ ਲਈ ਤਾਲਮੇਲ ਕਰਨਗੀਆ; ਹਿੰਦੀ ਤੇ ਸੰਸਕ੍ਰਿਤ ਲਈ ਇਹ ਕੰਮ ਰਾਜ ਸਰਕਾਰ ਨਾਲ ਤਾਲਮੇਲ ਨਾਲ ਕੇਂਦਰ ਪੱਧਰ ‘ਤੇ ਹੋਵੇਗਾ ਤੇ ਬਾਕੀ ਭਾਸ਼ਾਵਾਂ ਲਈ ਰਾਜ ਪੱਧਰ ‘ਤੇ; ਵੱਖ-ਵੱਖ ਭਾਸ਼ਾਵਾਂ ਵਿਚਕਾਰ ਵੱਧ ਤੋਂ ਵੱਧ ਸਾਂਝੀ ਤਕਨੀਕੀ ਸ਼ਬਦਾਵਲੀ ਨੂੰ ਯਕੀਨੀ ਬਨਾਉਣ ਲਈ ਕੇਂਦਰ ਤੇ ਰਾਜ ਸਰਕਾਰਾਂ ਵਿਚਕਾਰ ਢੁੱਕਵਾਂ ਤਾਲਮੇਲ ਹੋਵੇਗਾ।

ਉਤਲੇ ਸੁਝਾਵਾਂ ਲਈ ਇਸ ਤਰ੍ਹਾਂ ਦੀਆਂ ਮਨਮੋਹਨੀਆਂ ਸਿਧਾਂਤਕ ਦਲੀਲਾਂ ਦਿੱਤੀਆਂ ਗਈਆਂ ਨੇ: 1. "ਭਾਸ਼ਾ ਦੇ ਮੁੱਦੇ ਸਿੱਖਿਆ ਦੇ ਸਭ ਤੋਂ ਮੂਲ ਮੁੱਦੇ ਨੇ"....ਤੇ "ਮਾਧਿਅਮ ਦੇ ਤੌਰ 'ਤੇ ਬਾਲ ਆਪਣੀ 'ਸਥਾਨਕ ਭਾਸ਼ਾ' ਵਿੱਚ ਸਭ ਤੋਂ ਬਿਹਤਰ ਸਿੱਖਦੇ ਨੇ (ਸਥਾਨਕ ਭਾਸ਼ਾ ਤੋਂ ਭਾਵ ਏ ਪਰਿਵਾਰ ਵਿੱਚ ਬੋਲੀ ਜਾਣ ਵਾਲੀ ਭਾਸ਼ਾ)" (ਪੰਨਾਂ 79)। 2. "ਵਿਦਿਆਲਿਆਂ ਅਤੇ ਸਮਾਜ ਵਿੱਚ ਅੰਗਰੇਜ਼ੀ ਦੀ ਸਿੱਖਿਆ ਦੇ ਮਾਧਿਅਮ ਵੱਜੋਂ ਤੇ ਗੱਲ-ਬਾਤ ਦੇ ਮਾਧਿਅਮ ਵੱਜੋਂ ਵਰਤੋਂ ਦਾ ਮੰਦਭਾਗਾ ਰੁਝਾਨ ਏ" ਤੇ ਇਸ ਦਾ ਕਾਰਣ ਇਹ ਵੇ ਕਿ "ਅਜ਼ਾਦੀ ਦੇ ਸਮੇਂ ਤੋਂ ਹੀ ਆਰਥਿਕ ਤੌਰ 'ਤੇ ਸ੍ਰੇਸ਼ਠ ਭਾਰਤੀ ਵਰਗ ਨੇ ਅੰਗਰੇਜ਼ੀ ਨੂੰ ਆਪਣੀ ਭਾਸ਼ਾ ਵੱਜੋਂ ਅਪਣਾਇਆ ਹੋਇਆ ਏ" (ਪੰਨਾਂ 82)। 3. 'ਵੱਡੀ ਗਿਣਤੀ ਵਿੱਚ ਵਿਦਿਆਰਥੀ ਪੜ੍ਹਾਈ ਸਿੱਖਣਾ ਸ਼ੁਰੂ ਕਰਨ ਤੋਂ ਵੀ ਪਹਿਲਾਂ ਇਸ ਕਰਕੇ ਪਿੱਛੇ ਰਹਿ ਜਾਂਦੇ ਨੇ ਕਿਉਂਕਿ ਉਹਨਾਂ ਨੂੰ ਅਜਿਹੀ ਭਾਸ਼ਾ ਵਿੱਚ ਪੜ੍ਹਾਇਆ ਜਾਂਦਾ ਏ ਜਿਹੜੀ ਉਹਨਾਂ ਨੂੰ ਸਮਝ ਨਹੀਂ ਆਉਂਦੀ' (ਪੰਨਾਂ 80)। 4. ਦੋ ਤੋਂ ਅੱਠ ਸਾਲ ਦੀ ਉਮਰ ਵੇਲੇ ਬੱਚਿਆਂ ਵਿੱਚ ਇੱਕੋ ਵੇਲੇ ਕਈ ਭਾਸ਼ਾਵਾਂ ਸਿੱਖਣ ਦੀ ਬਹੁਤ ਹੀ ਲਚਕਦਾਰ ਸਮਰੱਥਾ ਹੁੰਦੀ ਏ ਜਿਸ ਦੀ ਵਰਤੋਂ ਕੀਤੀ ਜਾਣੀ ਚਾਹੀਦੀ ਏ (ਪੰਨਾਂ 79)। 5. ਅੰਗਰੇਜ਼ੀ ਭਾਸ਼ਾ ਅੰਤਰਰਾਸ਼ਟਰੀ ਗਿਆਨ ਵਿਗਿਆਨ ਦਾ ਵੱਡਾ ਸਰੋਤ ਏ। 6. ਭਾਰਤੀ ਭਾਸ਼ਾਵਾਂ ਸਿੱਖਣ ਦੀ ਲੋੜ ਲਈ ਪ੍ਰਚੱਲਤ ਧਾਰਣਾਵਾਂ ਈ ਨੇ- ਜਿਵੇਂ ਕਿ ਭਾਰਤ ਦੇ ਲੋਕਾਂ ਵਿਚਕਾਰ ਤਾਲਮੇਲ; ਇਸ ਤਾਲਮੇਲ ਲਈ ਸਾਂਝੀ ਭਾਸ਼ਾ ਹਿੰਦੀ ਹੋਣਾ; ਸੰਸਕ੍ਰਿਤ ਭਾਸ਼ਾ ਭਾਰਤੀ ਭਾਸ਼ਾਵਾਂ ਦਾ ਅਧਾਰ ਹੋਣਾ; ਤੇ ਸੰਸਕ੍ਰਿਤ ਭਾਸ਼ਾ ਵਿੱਚ ਅਥਾਹ ਗਿਆਨ ਹੋਣਾ; ਇਸ ਸਬੰਧੀ ਕੁਝ ਜ਼ਿਕਰ ਹੋਰ ਭਾਰਤੀ ਸਨਾਤਨੀ ਭਾਸ਼ਾਵਾਂ ਦਾ ਵੀ ਕੀਤਾ ਗਿਆ ਏ।

ਇਸ ਪ੍ਰਸਤਾਵ ਦੇ ਮੁਲੰਕਣ ਦੇ ਦੋ ਅਧਾਰ ਹੋ ਸੱਕਦੇ ਨੇ- ਇੱਕ ਇਹ ਕਿ ਦੁਨੀਆਂ ਭਰ ਦਾ ਸਫਲ ਵਿਹਾਰ ਕੀ ਏ; ਤੇ ਦੂਜੇ ਇਹ ਕਿ ਕੀ ਇਹਨਾਂ ਸਾਰੀਆਂ ਧਾਰਣਾਵਾਂ ਬਾਰੇ ਕੋਈ ਪੜਤਾਲ ਹੋਈ ਏ ਜਾਂ ਕੀਤੀ ਗਈ ਏ ਤੇ ਉਸ ਪੜਤਾਲ ਦੇ ਸਿੱਟੇ ਕੀ ਨੇ। ਆਓ ਭਾਸ਼ਾ ਦੀ ਪੜ੍ਹਾਈ ਦੇ ਸਬੰਧ ਵਿੱਚ ਸਫਲ ਕਹੀ ਜਾਂਦੀ ਦੁਨੀਆਂ ਦੇ ਕੁਝ ਦੇਸਾਂ ਦੇ ਵਿਹਾਰ 'ਤੇ ਨਮੂਨੇ ਵੱਜੋਂ ਝਾਤੀ ਮਾਰਨੇ ਆਂ।

ਅਮਰੀਕਾ ਵਿੱਚ ਭਾਸ਼ਾ ਨੀਤੀ ਬਾਰੇ ਕੋਈ ਰਾਸ਼ਟਰੀ ਦਿਸ਼ਾ-ਨਿਰਦੇਸ਼ ਨਹੀਂ। ਬਹੁਤ ਸਾਰੇ ਰਾਜਾਂ ਵਿੱਚ ਮੁੱਢਲੀ (ਪ੍ਰਾਇਮਰੀ), ਮੱਧਲੀ (ਮਿਡਲ), ਉੱਚ (ਸੈਕੰਡਰੀ) ਜਾਂ ਉਚੇਰੀ (ਹਾਈ) ਪੱਧਰ ਦੀ ਸਿੱਖਿਆ ਲਈ ਜ਼ਿਲਾ ਪ੍ਰਸ਼ਾਸਨ ਆਪਣੀਆਂ ਭਾਸ਼ਾਈ ਲੋੜਾਂ ਅਨੁਸਾਰ ਭਾਸ਼ਾਵਾਂ ਦੀ ਪੜ੍ਹਾਈ ਤੈਅ ਕਰ ਸੱਕਦਾ ਏ। ਕਈ ਥਾਵਾਂ 'ਤੇ ਭਾਸ਼ਾ ਦੇ ਕੋਰਸ ਦੀ ਥਾਂ ਹੋਰ ਵਿਸ਼ਾ ਲੈ ਕੇ ਯੋਗਤਾ ਪੂਰੀ ਕੀਤੀ ਜਾ ਸੱਕਦੀ ਏ। ਮਿਸਾਲ ਲਈ, ਕੈਲੀਫੋਰਨੀਆਂ ਵਿੱਚ ਹਾਈ ਸਕੂਲ ਦਾ ਕੋਈ ਵਿਦਿਆਰਥੀ ਵਿਦੇਸ਼ੀ ਭਾਸ਼ਾ ਦੀ ਥਾਂ ਕੋਈ ਹੋਰ ਵਿਸ਼ਾ ਲੈ ਸੱਕਦਾ ਏ। ਓਕਲਹੋਮਾ ਵਿੱਚ ਕਾਲਜ ਵਿੱਚ ਦਾਖਲੇ ਲਈ ਕੰਪਿਊਟਰ ਤਕਨਾਲੋਜੀ ਜਾਂ ਵਿਦੇਸ਼ੀ ਭਾਸ਼ਾ ਦਾ ਕੋਰਸ ਇੱਕ ਦੀ ਥਾਂ ਦੋ ਸਾਲਾਂ ਲਈ ਕੀਤੇ ਹੋਏ ਦੀ ਸ਼ਰਤ ਏ। ਨਿਊ ਜਰਸੀ ਵਿੱਚ ਹਾਈ ਸਕੂਲ ਪਾਸ ਕਰਨ ਲਈ ਵਿਦੇਸ਼ੀ ਭਾਸ਼ਾਵਾਂ ਵਿੱਚ ਪੰਜ ਅੰਕ (ਕਰੈਡਿਟ) ਜਾਂ ਅੰਗਰੇਜ਼ੀ ਤੋਂ ਇਲਾਵਾ ਕਿਸੇ ਹੋਰ ਭਾਸ਼ਾ ਵਿੱਚ ਮੁਹਾਰਤ ਜ਼ਰੂਰੀ ਏ।

ਯੂਰਪ ਵਿੱਚ ਦੋ ਵਿਦੇਸ਼ੀ ਭਾਸ਼ਾਵਾਂ ਪੜ੍ਹਨ ਦੀ ਵਿਵਸਥਾ ਏ। ਬਹੁਤੇ ਯੂਰਪੀ ਦੇਸਾਂ ਵਿੱਚ ਪਹਿਲੀ ਵਿਦੇਸ਼ੀ ਭਾਸ਼ਾ ਦੀ ਪੜ੍ਹਾਈ 6 ਤੋਂ 9 ਸਾਲ ਦੀ ਉਮਰ ਵਿੱਚ ਸ਼ੁਰੂ ਹੁੰਦੀ ਏ; ਪਰ ਇਹ ਵੀ ਵੱਖ-ਵੱਖ ਦੇਸਾਂ ਵਿੱਚ ਵੱਖ-ਵੱਖ ਏ। ਕਈ ਵਾਰ ਤਾਂ ਇੱਕ ਦੇਸ ਵਿੱਚ ਹੀ ਵਿਵਸਥਾ ਵੱਖ-ਵੱਖ ਏ। ਮਿਸਾਲ ਲਈ, ਬੇਲਜਿਅਮ ਵਿੱਚ ਜਰਮਨ ਭਾਸ਼ੀ ਪਹਿਲੀ ਵਿਦੇਸ਼ੀ ਭਾਸ਼ਾ 3 ਸਾਲ ਤੋਂ ਹੀ ਪੜ੍ਹਨੀ ਸ਼ੁਰੂ ਕਰ ਦੇਂਦੇ ਨੇ ਤੇ ਦੂਜੀ

13 ਸਾਲ ਤੋਂ। ਇਸ ਦੀ ਤੁਲਨਾ ਵਿੱਚ ਫਲੈਮਿਸ਼ ਭਾਸ਼ੀ ਪਹਿਲੀ ਵਿਦੇਸ਼ੀ ਭਾਸ਼ਾ 10 ਸਾਲ ਤੋਂ ਪੜ੍ਹਨੀ ਸ਼ੁਰੂ ਕਰਦੇ ਨੇ ਤੇ ਦੂਜੀ 12 ਤੋਂ। ਬੇਲਜਿਅਮ ਦੇ ਫਰਾਂਸੀਸੀ ਭਾਸ਼ੀ ਪਹਿਲੀ ਵਿਦੇਸ਼ੀ ਭਾਸ਼ਾ 8 ਜਾਂ 10 ਸਾਲ ਤੋਂ ਸ਼ੁਰੂ ਕਰਦੇ ਨੇ ਤੇ ਦੂਜੀ ਪੜਨੀ ਜ਼ਰੂਰੀ ਨਹੀਂ। ਫਿਨਲੈਂਡ ਵਿੱਚ ਵਿਦੇਸ਼ੀ ਭਾਸ਼ਾ 7 ਤੋਂ 9 ਸਾਲ ਦੇ ਵਿਚਕਾਰ ਸ਼ੁਰੂ ਕਰਨੀ ਹੁੰਦੀ ਏ ਤੇ ਸਵੀਡਨ ਵਿੱਚ 7 ਤੋਂ 10 ਵਿਚਕਾਰ। ਬਰਤਾਨੀਆਂ ਦੇ ਕੁਝ ਖੇਤਰਾਂ ਵਿੱਚ 11 ਸਾਲ ਦੀ ਉਮਰ ਤੋਂ ਸ਼ੁਰੂ ਕੀਤਾ ਜਾਂਦਾ ਏ। ਯੂਰਪ ਦੇ ਬਹੁਤੇ ਦੇਸਾਂ ਵਿੱਚ ਦੂਜੀ ਵਿਦੇਸ਼ੀ ਭਾਸ਼ਾ ਬੱਸ ਇੱਕ ਸਾਲ ਲਈ ਪੜ੍ਹਨੀ ਜ਼ਰੂਰੀ ਏ। ਆਇਰਲੈਂਡ ਵਿੱਚ ਭਾਵੇਂ ਵਿਦਿਆਰਥੀ ਅੰਗਰੇਜ਼ੀ ਤੇ ਗੈਲਿਕ ਪੜ੍ਹਦੇ ਨੇ ਪਰ ਕੋਈ ਵਿਦੇਸ਼ੀ ਭਾਸ਼ਾ ਪੜ੍ਹਨੀ ਜ਼ਰੂਰੀ ਨਹੀਂ (ਅੰਕੜੇ ਪਿਊ ਰਿਸਰਚ ਤੋਂ ਧੰਨਵਾਦ ਸਹਿਤ)। (https://www.pewresearch.org/wp-content/uploads/2015/07/FT_15.07.13_foreignLanguage_histogram.png?w=640)। ਇਥੇ ਜ਼ਿਕਰਯੋਗ ਏ ਕਿ ਮਾਤ ਭਾਸ਼ਾ ਨੂੰ ਛੱਡ ਕੇ ਹਰ ਭਾਸ਼ਾ ਵਿਦੇਸ਼ੀ ਭਾਸ਼ਾ ਏ ਭਾਵੇਂ ਉਹ ਦੇਸ ਵਿੱਚ ਕਿਧਰੇ ਬੋਲੀ ਵੀ ਜਾਂਦੀ ਹੋਵੇ।

ਇਥੇ ਇੱਕ ਹੋਰ ਅੰਕੜਾ ਚਾਨਣ ਭਰਿਆ ਏ। ਅੰਗਰੇਜ਼ੀ ਦੀ ਵਿਦੇਸ਼ੀ ਭਾਸ਼ਾ ਵੱਜੋਂ ਮੁਹਾਰਤ ਵਿੱਚ ਸਵੀਡਨ ਦਾ ਦਰਜਾ ਪਹਿਲਾ ਤੇ ਫਿਨਲੈਂਡ ਦਾ ਸੱਤਵਾਂ ਏਂ ਪਰ ਭਾਰਤ ਦਾ ਅਠਾਈਵਾਂ। ਜਿਉਂ-ਜਿਉਂ ਭਾਰਤ ਵਿੱਚ ਅੰਗਰੇਜ਼ੀ ਮਾਧਿਅਮ ਦੀ ਪੜ੍ਹਾਈ ਵਧ ਰਹੀ ਏ ਇਹ ਦਰਜਾ ਹੇਠਾਂ ਆਈ ਜਾਂਦਾ ਏ। 2013 ਵਿੱਚ ਇਹ ਦਰਜਾ 21ਵਾਂ ਸੀ ਜੋ ਹੁਣ 28ਵਾਂ ਹੋ ਗਿਆ ਏ (https://en.wikipedia.org/wiki/EF_English_Proficiency_Index)।

ਚੀਨ ਵਿੱਚ ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ ਤੀਜੀ ਜਮਾਤ ਤੋਂ ਪੜ੍ਹਾਉਣ ਦੀ ਵਿਵਸਥਾ ਏ। ਪਰ ਸਥਾਨਕ ਸਕੂਲ ਇਹ ਫੈਸਲਾ ਕਰ ਸੱਕਦਾ ਏ ਕਿ ਕਦੋਂ ਪੜ੍ਹਾਉਣੀ ਸ਼ੁਰੂ ਕਰਨੀ ਏਂ। ਮਿਡਲ ਸਕੂਲ ਵਿੱਚ ਅੰਗਰੇਜ਼ੀ ਮੁੱਖ ਵਿਸ਼ੇ ਵੱਜੋਂ ਪੜ੍ਹਾਈ ਜਾਂਦੀ ਏ। ਜਿੱਥੇ ਅੰਗਰੇਜ਼ੀ ਤੀਜੀ ਤੋਂ ਪੜ੍ਹਾਈ ਜਾਂਦੀ ਏ ਉਥੇ ਹਫ਼ਤੇ ਵਿੱਚ ਤਿੰਨ ਦਿਨ 40-40 ਮਿੰਟ ਦੀ ਜਮਾਤ ਹੁੰਦੀ ਏ। ਇਸ ਦੇ ਮੁਕਾਬਲੇ ਚੀਨੀ ਭਾਸ਼ਾ ਦੀਆਂ ਪਹਿਲੀ ਤੇ ਦੂਜੀ ਵਿੱਚ ਹਫ਼ਤੇ ਵਿੱਚ ਨੌਂ ਜਮਾਤਾਂ ਤੇ ਤੀਜੀ ਵਿੱਚ ਸੱਤ ਜਮਾਤਾਂ ਹੁੰਦੀਆਂ ਨੇ। ਤੀਜੀ ਤੋਂ ਨੌਵੀਂ ਤੱਕ ਚੀਨੀ ਤੇ ਗਣਿਤ ਮੁੱਖ ਵਿਸ਼ੇ ਨੇ ਪਰ ਵਿਗਿਆਨ, ਅੰਗਰੇਜ਼ੀ ਤੇ ਸੰਗੀਤ ਆਦਿ ਗੌਣ। ਪਹਿਲੀ ਤੋਂ ਛੇਵੀਂ ਜਮਾਤ ਵਿੱਚ ਸਾਰੇ ਵਿਸ਼ਿਆਂ ਦੀਆਂ ਮਿਲਾ ਕੇ ਹਫ਼ਤੇ ਵਿੱਚ ਕੁੱਲ 14 ਜਮਾਤਾਂ ਹੁੰਦੀਆਂ ਨੇ, ਯਾਨੀ ਕਿ ਕੁੱਲ ਨੌਂ ਘੰਟੇ 'ਤੇ ਵੀਹ ਮਿੰਟ ਦੀ ਪੜ੍ਹਾਈ (https://multilingual-education.springeropen.com/articles/10.1186/s13616-016-0026-0)। ਪਰ ਫਿਰ ਵੀ ਚੀਨ ਦੇ ਸਕੂਲਾਂ ਦਾ ਦੁਨੀਆਂ ਵਿੱਚ 10ਵਾਂ ਦਰਜਾ ਏ। ਸਾਡਾ 2009 ਵਿੱਚ 74 ਚੋਂ 73 ਆਇਆ ਸੀ ਤੇ ਉਸ ਤੋਂ ਬਾਅਦ ਭਾਰਤ ਸਰਕਾਰ ਨੇ ਮੁਲੰਕਣ ਕਰਨ ਵਾਲੀ ਸੰਸਥਾ ਪੀਸਾ (Programme for International Student Assessment - PISA) ਨੂੰ ਅਤੰਕਵਾਦੀਆਂ ਦੇ ਬਰਾਬਰ ਦਾ ਦਰਜਾ ਦਿੱਤਾ ਹੋਇਆ ਹੈ, ਮਤਲਬ ਕਿ ਦੇਸ ਵਿੱਚ ਉਹ ਵੜ ਵੀ ਨਹੀਂ ਸੱਕਦੇ।

ਜੇ ਭਾਰਤ ਦੀ ਨਵੀਂ ਵਿੱਦਿਆ ਨੀਤੀ ਦੇ ਪ੍ਰਸਤਾਵ ਵਿਚਲੇ ਸੁਝਾਵਾਂ ਨੂੰ ਵੇਖੀਏ ਤਾਂ ਸਾਫ਼ ਪਤਾ ਲੱਗ ਜਾਂਦਾ ਏ ਕਿ ਦੂਜੀ ਦੁਨੀਆਂ ਦਾ ਜਾ ਕੇ ਹਾਲ ਵੇਖਣਾ ਤਾਂ ਦੂਰ ਦੀ ਗੱਲ ਸਬੰਧਿਤ ਕਮੇਟੀ ਨੇ ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ ਦੇ ਸਬੰਧ ਵਿੱਚ ਮੋਹਰੀ ਅੰਤਰਰਾਸ਼ਟਰੀ ਸੰਸਥਾ

ਬਰਿਟਿਸ਼ ਕਾਉਂਸਲ ਦੀਆਂ ਬਿਲਕੁਲ ਨਵੀਆਂ ਪ੍ਰਕਾਸ਼ਨਾ ‘ਤੇ ਵੀ ਝਾਤੀ ਨਹੀਂ ਮਾਰੀ ਤੇ ਕਿਸੇ ਰੂਪ ਵਿੱਚ ਰਾਇ ਵੀ ਨਹੀਂ ਲਈ (ਬਰਿਟਿਸ਼ ਕਾਉਂਸਲ ਦੇ ਦਫਤਰ ਦਿੱਲੀ ਸਮੇਤ ਭਾਰਤ ਦੇ ਲਗਭਗ ਹਰ ਰਾਜ ਦੀ ਰਾਜਧਾਨੀ ਵਿੱਚ ਨੇ)। ਬਰਿਟਿਸ਼ ਕਾਉਂਸਲ ਦੀ ਕਿਤਾਬ (‘ਇੰਗਲਿਸ਼ ਲੈਂਗੁਏਜ ਐਂਡ ਮੀਡੀਅਮ ਆਫ ਇਨਸਟਰਕਸ਼ਨ ਇਨ ਬੇਸਿਕ ਐਜੂਕੇਸ਼ਨ...’ ਪੰਨਾਂ 3) ਵਿੱਚ ਇਹ ਦਰਜ ਏ: ਦੱਖਣੀ ਏਸ਼ੀਆ ਵਿੱਚ “ਚਾਰੇ ਪਾਸੇ ਇਹ ਸੋਚ ਫੈਲੀ ਹੋਈ ਏ ਕਿ ਅੰਗਰੇਜ਼ੀ ਭਾਸ਼ਾ ‘ਤੇ ਮੁਹਾਰਤ ਲਈ ਅੰਗਰੇਜ਼ੀ ਇੱਕ ਵਿਸ਼ੇ ਵੱਜੋਂ ਪੜ੍ਹਨ ਨਾਲੋਂ ਅੰਗਰੇਜ਼ੀ ਮਾਧਿਅਮ ਵਿੱਚ ਪੜ੍ਹਨਾ ਬਿਹਤਰ ਤੇ ਪੱਕਾ ਤਰੀਕਾ ਏ। ਪਰ ਇਸ ਸੋਚ ਲਈ ਕੋਈ ਸਬੂਤ ਹਾਸਲ ਨਹੀਂ” (ਜ਼ਿਕਰਯੋਗ ਹੈ ਕਿ ਆਈਲੈਟਸ ਦੀ ਪਰੀਖਿਆ ਆਦਿ ਸਭ ਬਰਿਟਿਸ਼ ਕਾਉਂਸਲ ਈ ਲੈਂਦੀ ਏ)।

ਬਰਿਟਿਸ਼ ਕਾਉਂਸਲ ਦੀ ਏਸੇ ਕਿਤਾਬ ਵਿੱਚ ਅੰਗਰੇਜ਼ੀ ਮਾਧਿਅਮ ਦੇ ਨੁਕਸਾਨਾਂ ਬਾਰੇ ਇਹ ਵੀ ਦਰਜ ਏ (ਪੰਨਾ 3): ‘ਛੇ ਤੋਂ ਅੱਠ ਸਾਲ ਲੱਗਦੇ ਨੇ ਕਿ ਕੋਈ ਬੱਚਾ ਏਨੀ ਕੁ ਅੰਗਰੇਜ਼ੀ ਸਿੱਖ ਲਵੇ ਕਿ ਉਸ ਨੂੰ ਪਾਠਕ੍ਰਮ ਵਿਚਲਾ ਵਿਸ਼ਾ-ਵਸਤੂ ਸਮਝ ਆ ਸੱਕੇ। ਏਨੇ ਸਾਲ ਲਾ ਕੇ ਵੀ ਉਹ ਅੰਗਰੇਜ਼ੀ ਏਨੀ ਚੰਗੀ ਨਹੀਂ ਸਿੱਖ ਸੱਕਦਾ ਕਿ ਉਹ ਉਤਲੀਆਂ ਜਮਾਤਾਂ ਵਿਚਲੇ ਪਾਠਕ੍ਰਮ ਨੂੰ ਚੰਗੀ ਤਰ੍ਹਾਂ ਸਮਝ ਸੱਕੇ’। ਜੇ ਅੰਗਰੇਜ਼ੀ ਮਾਧਿਅਮ ਵਾਲੇ ਬਾਲ ਦਾ ਇੱਕ ਸਾਲ ਦਾ ਖਰਚਾ ਪੰਜਾਹ ਹਜ਼ਾਰ ਵੀ ਮੰਨ ਲਈਏ ਤਾਂ ਵਿਆਜ ਤੋਂ ਬਿਨਾਂ ਵੀ ਅੱਠ ਸਾਲਾਂ ਦੇ ਚਾਰ ਲੱਖ ਬਣਦੇ ਨੇ। ਪੂਰਾ ਭਾਰਤ ਅੰਗਰੇਜ਼ੀ ਮਾਧਿਅਮ ਕਰਕੇ ਕਿੰਨੇ ਖਰਬਾਂ ਰੁਪਈਆ ਬਰਬਾਦ ਕਰ ਰਿਹਾ ਏ ਇਹ ਸੋਚਣ ਨਾਲ ਈ ਬੇਹੋਸ਼ੀ ਹੋ ਸੱਕਦੀ ਏ। ਬਾਲ ਦੇ ਪੜ੍ਹਾਈ ਦੇ ਅੱਠ ਸਾਲ ਬਰਬਾਦ ਹੋਣ ਦਾ ਕੀ ਮਤਲਬ ਏ ਇਹ ਦੱਸਣ ਦੀ ਲੋੜ ਨਹੀਂ ਹੋਣੀ ਚਾਹੀਦੀ। ਸੋ, ਸਾਨੂੰ ਭਾਰਤੀਆਂ ਨੂੰ ਪਤਾ ਲੱਗ ਜਾਣਾ ਚਾਹੀਦਾ ਏ ਕਿ ਅੰਗਰੇਜ਼ੀ ਵਧੀਆ ਸਿੱਖਣ ਲਈ ਅੰਗਰੇਜ਼ੀ ਮੋਹ ਨਾਲੋਂ ਅੰਗਰੇਜ਼ੀ ਸਿੱਖਣ ਬਾਰੇ ਅੱਜ ਦੀ ਅੰਗਰੇਜ਼ ਸਮਝ ਅਪਨਾਉਣ ਦੀ ਲੋੜ ਏ। ਪੰਜਾਬੀ ਮਾਧਿਅਮ ਵਾਲੇ ਬਾਲਾਂ ਨੂੰ ਅੰਗਰੇਜ਼ੀ ਇਸ ਕਰਕੇ ਨਹੀਂ ਆ ਰਹੀ ਕਿਉਂਕਿ ਓਥੇ ਪੜ੍ਹਾਈ ਈ ਨਹੀਂ ਏਂ, ਬਾਲ ਮਾੜੀ ਹਾਲਤ ਵਾਲੇ ਪਿਛੋਕੜ ਤੋਂ ਹੁੰਦੇ ਨੇ ਤੇ ਪੜ੍ਹਾਈ ਲਈ ਕੋਈ ਉਤਸਾਹ ਨਹੀਂ ਹੁੰਦਾ।

ਅੰਗਰੇਜ਼ੀ ਸਿੱਖਣ ਦੇ ਮਾਮਲੇ ਬਾਰੇ ਯੂਨੈਸਕੋ ਦੀ 2008 ਵਿੱਚ ਛਪੀ ਕਿਤਾਬ ਵਿੱਚੋਂ ਇਹ ਟੂਕ (ਪੰਨਾ 12) ਹੋਰ ਵੀ ਅਹਿਮ ਏਂ (ਇਸ ਕਿਤਾਬ ਦਾ ਨਾਂ ‘ਇਮਪਰੂਵਮੈਂਟ ਇਨ ਦ ਕੁਆਲਟੀ ਆਫ ਮਦਰ ਟੰਗ ਬੇਸਡ ਲਿਟਰੇਸੀ ਐਂਡ ਲਰਨਿੰਗ ਏਂ’; ਇਹ ਪੁਸਤਕ ਸਾਰੀ ਦੁਨੀਆਂ ਵਿੱਚ ਖੋਜ ਕਰ ਕੇ ਲਿਖੀ ਗਈ ਸੀ; ਇਸ ਲਈ ਪੈਸਾ ਸੰਸਾਰ (ਵਰਲਡ) ਬੈਂਕ) ਨੇ ਦਿੱਤਾ ਸੀ): ''ਸਾਡੇ ਰਾਹ ਵਿੱਚ ਵੱਡੀ ਰੁਕਾਵਟ ਭਾਸ਼ਾ ਤੇ ਪੜ੍ਹਾਈ ਬਾਰੇ ਕੁਝ ਭਰਮ ਨੇ ਤੇ ਲੋਕਾਂ ਦੀਆਂ ਅੱਖਾਂ ਖੋਲ੍ਹਣ ਲਈ ਇਹਨਾਂ ਭਰਮਾਂ ਦਾ ਭਾਂਡਾ ਭੰਨਣਾ ਚਾਹੀਦਾ ਏ। ਅਜਿਹਾ ਹੀ ਇੱਕ ਭਰਮ ਇਹ ਵੇ ਕਿ ਵਿਦੇਸ਼ੀ ਭਾਸ਼ਾ ਸਿੱਖਣ ਦਾ ਵਧੀਆ ਤਰੀਕਾ ਇਸ ਦੀ ਪੜ੍ਹਾਈ ਦੇ ਮਾਧਿਅਮ ਵੱਜੋਂ ਵਰਤੋਂ ਏਂ। (ਅਸਲ ਵਿੱਚ, ਹੋਰ ਭਾਸ਼ਾ ਨੂੰ ਇੱਕ ਵਿਸ਼ੇ ਵੱਜੋਂ ਪੜ੍ਹਨਾ ਵਧੇਰੇ ਕਾਰਗਰ ਹੁੰਦਾ ਏ)। ਦੂਜਾ ਭਰਮ ਇਹ ਵੇ ਕਿ ਵਿਦੇਸ਼ੀ ਭਾਸ਼ਾ ਸਿੱਖਣ ਲਈ ਜਿੰਨਾ ਛੇਤੀ ਸ਼ੁਰੂ ਕੀਤਾ ਜਾਏ ਓਨਾ ਚੰਗਾ ਏ। (ਛੇਤੀ ਸ਼ੁਰੂ ਕਰਨ ਨਾਲ ਲਹਿਜਾ ਤਾਂ ਬਿਹਤਰ ਹੋ ਸਕਦਾ ਏ ਪਰ ਲਾਭ ਦੀ ਹਾਲਤ ਵਿੱਚ ਉਹ ਸਿੱਖਣ ਵਾਲਾ ਹੁੰਦਾ ਏ ਜੋ ਮਾਤ ਭਾਸ਼ਾ 'ਤੇ ਚੰਗੀ ਮੁਹਾਰਤ ਹਾਸਲ ਕਰ ਚੁੱਕਿਆ ਹੋਵੇ)। ਤੀਜਾ ਭਰਮ ਇਹ ਵੇ ਕਿ ਮਾਤ ਭਾਸ਼ਾ ਵਿਦੇਸ਼ੀ ਭਾਸ਼ਾ ਸਿੱਖਣ ਦੇ ਰਾਹ ਵਿੱਚ ਰੁਕਾਵਟ ਏ। (ਮਾਤ ਭਾਸ਼ਾ ਵਿੱਚ ਮਜ਼ਬੂਤ ਨੀਂਹ ਨਾਲ ਵਿਦੇਸ਼ੀ ਭਾਸ਼ਾ ਬਿਹਤਰ

ਸਿੱਖੀ ਜਾਂਦੀ ਏ)। ਸਾਫ ਏ ਕਿ ਇਹ ਭਰਮ ਨੇ ਅਸਲੀਅਤ ਨਹੀਂ, ਪਰ ਫਿਰ ਵੀ ਇਹ ਨੀਤੀਘਾੜਿਆਂ ਦੀ ਇਸ ਸੁਆਲ 'ਤੇ ਅਗਵਾਈ ਕਰਦੇ ਨੇ ਕਿ ਭਾਰੂ ਭਾਸ਼ਾ ਕਿਵੇਂ ਸਿੱਖੀ ਜਾਵੇ।''

ਜਿਵੇਂ ਕਿ ਪ੍ਰਸਤਾਵ ਵਿੱਚ ਦਰਜ ਏ, ਇਹ ਸਹੀ ਏ ਕਿ ਬਾਲ ਇੱਕ ਤੋਂ ਵਧੇਰੇ ਭਾਸ਼ਾਵਾਂ ਸਹਿਜ ਰੂਪ ਵਿੱਚ ਸਿੱਖ ਜਾਂਦੇ ਨੇ। ਪਰ ਇਹ ਸਹਿਜ ਰੂਪ ਵਿੱਚ ਸਿੱਖਣਾ ਸੁਭਾਵਕ ਚੌਖਟੇ ਵਿੱਚ ਹੁੰਦਾ ਏ ਨਾ ਕਿ ਜਮਾਤ ਕਮਰੇ ਦੇ ਬਣਾਉਟੀ ਚੌਖਟੇ ਵਿੱਚ। ਸੁਭਾਵਕ ਮਾਹੌਲ ਦਾ ਤੇ ਬਣਾਉਟੀ ਮਾਹੌਲ ਦੇ ਫ਼ਰਕ ਦਾ ਪਤਾ ਇਸ ਗੱਲ ਤੋਂ ਲੱਗ ਜਾਂਦਾ ਏ ਕਿ ਸੁਭਾਵਕ ਮਾਹੌਲ ‘ਚ ਬਾਲ ਚਾਰ-ਚਾਰ ਭਾਸ਼ਾਵਾਂ ਵੀ ਅੱਠ-10 ਸਾਲ ਦੀ ਉਮਰ ਤੱਕ ਆਪੇ ਸਿੱਖ ਜਾਂਦਾ ਏ ਪਰ ਬਣਾਉਟੀ ਮਾਹੌਲ ‘ਚ 15 ਸਾਲ ਅੰਗਰੇਜ਼ੀ ਪੜ੍ਹਨ ਤੋਂ ਬਾਅਦ ਵੀ ਇਕੱਲੀ ਅੰਗਰੇਜ਼ੀ ਨਹੀਂ ਆਉਂਦੀ। ਸੋ ਦੋਹਾਂ ਮਾਹੌਲਾਂ ਦਾ ਵੇਖਣ ਨੂੰ ਵਾਲ ਜਿੰਨਾ ਚੌੜਾ ਫ਼ਰਕ ਅਸਲ ਵਿੱਚ ਹਿਮਾਲਿਆ ਪਹਾੜ ਦੇ ਵਿਚਕਾਰ ਹੋਣ ਜਿੱਡਾ ਏ।

ਬਹੁਭਾਸ਼ੀ ਹੋਣ ਦੇ ਗਿਆਨਮਈ ਲਾਭ ਹੁੰਦੇ ਨੇ ਪਰ ਅਜਿਹਾ ਕੋਈ ਪਰਮਾਣ ਨਹੀਂ ਕਿ ਇਹ ਬਹੁਭਾਸ਼ਤਾ ਬਾਲ-ਪੱਧਰ ਤੋਂ ਹੋਵੇ। ਬਲਕਿ ਅਜਿਹੇ ਪਰਮਾਣ ਨੇ ਕਿ ਸ਼ੁਰੂ ਵਿੱਚ ਹੀ ਇੱਕ ਤੋਂ ਵੱਧ ਭਾਸ਼ਾਵਾਂ ਦੀ ਰਸਮੀ ਸਿਖਲਾਈ ਬਾਲਾਂ ‘ਤੇ ਬੇਲੋੜਾ ਸਿੱਖਿਆਵੀ ਬੋਝ ਤਾਂ ਬਣਦੀ ਹੀ ਏ ਇਹ ਬਾਲ ਦੇ ਭਾਸ਼ਾਈ ਵਿਕਾਸ ਵਿੱਚ ਵੀ ਰੋੜਾ ਬਣਦੀ ਏ। ਏਸੇ ਲਈ ਦੁਨੀਆਂ ਭਰ ਵਿੱਚ ਮਾਤ ਭਾਸ਼ਾ ਤੋਂ ਇਲਾਵਾ ਦੂਜੀਆਂ ਭਾਸ਼ਾਵਾਂ ਦੀ ਸਿਖਲਾਈ ਬਹੁਤੀ ਛੇਤੀ ਸ਼ੁਰੂ ਨਹੀਂ ਕੀਤੀ ਜਾਂਦੀ ਤੇ ਇਹ ਸਿਖਲਾਈ ਅਕਸਰ ਇੱਕ-ਦੋ ਸਾਲ ਲਈ ਹੀ ਹੁੰਦੀ ਏ।

ਉਤਲੀ ਅੰਤਰਰਾਸ਼ਟਰੀ ਖੋਜ ਤੇ ਵਿਹਾਰ ਸਾਫ਼ ਦੱਸ ਦੇਂਦੇ ਨੇ ਕਿ ਨਵੀਂ ਸਿੱਖਿਆ ਨੀਤੀ ਦੇ ਪ੍ਰਸਤਾਵ ਵਿੱਚ ਭਾਸ਼ਾ ਦੀ ਪੜ੍ਹਾਈ ਬਾਰੇ ਸੁਝਾਅ ਬੱਸ ਭਰਮਾਂ ‘ਤੇ ਟਿਕੇ ਨੇ ਤੇ ਕਮੇਟੀ ਵੱਲੋਂ ਇਹਨਾਂ ਦੀ ਮਾਹਿਰ ਰਾਇ ਦੇ ਅਧਾਰ ‘ਤੇ ਜਾਂ ਸਫ਼ਲ ਦੁਨੀਆਂ ਦੇ ਵਿਹਾਰ ਦੇ ਅਧਾਰ ‘ਤੇ ਕੋਈ ਪਰਖ-ਪੜਚੋਲ ਨਹੀਂ ਕੀਤੀ ਗਈ।

ਇਸ ਪ੍ਰਸਤਾਵ ਵਿੱਚ ਸੰਸਕ੍ਰਿਤ ਭਾਸ਼ਾ ਦੇ ਪ੍ਰਚਾਰ-ਪ੍ਰਸਾਰ ਤੇ ਬਹੁਤ ਬਲ ਦਿੱਤਾ ਗਿਆ ਹੈ। ਏਥੋਂ ਤੱਕ ਕਿ ਸੰਸਕ੍ਰਿਤ ਨੂੰ ‘ਆਧੁਨਿਕ ਭਾਰਤੀ ਭਾਸ਼ਾ’ ਦਾ ਦਰਜਾ ਦਿੱਤਾ ਗਿਆ ਏ। ਸੰਸਕ੍ਰਿਤ ‘ਤੇ ਬਲ ਦੇਣ ਦੇ ਹੱਕ ਵਿੱਚ ਦਲੀਲ ਇਹ ਦਿੱਤੀ ਗਈ ਏ ਕਿ ਸੰਸਕ੍ਰਿਤ ਭਾਸ਼ਾ ਦੀ ਭਾਰਤ ਦੀਆਂ ਦੂਜੀਆਂ ਭਾਸ਼ਾਵਾਂ ਨੂੰ ਬਹੁਤ ਦੇਣ ਏ ਤੇ ਸੰਸਕ੍ਰਿਤ ਵਿੱਚ ਅਥਾਹ ਗਿਆਨ-ਵਿਗਿਆਨ ਪਿਆ ਹੋਇਆ ਹੈ ਜਿਸ ਦੀ ਅੱਜ ਵੀ ਪਰਸੰਗਕਤਾ ਹੈ। ਪ੍ਰਸਤਾਵ ਲੇਖਕ ਇਹ ਨਹੀਂ ਜਾਣਦੇ ਕਿ ਯੂਰਪ ਵਿੱਚ ਲਾਤੀਨੀ ਭਾਸ਼ਾ ਦਾ ਦਰਜਾ ਸ਼ਾਇਦ ਸੰਸਕ੍ਰਿਤ ਦੇ ਭਾਰਤ ਵਿਚਲੇ ਦਰਜੇ ਤੋਂ ਕਿਧਰੇ ਉੱਤੇ ਸੀ ਤੇ ਸੰਸਕ੍ਰਿਤ ਨਾਲੋਂ ਵੀ ਬਹੁਤ ਬਾਅਦ ਤੱਕ ਰਿਹਾ ਏ। ਜਦੋਂ ਭਾਰਤ ਵਿੱਚ ਸੰਸਕ੍ਰਿਤ ਜਾਨਣ ਵਾਲਾ ਵਿਰਲਾ ਵਾਂਝਾ ਈ ਮਿਲਦਾ ਰਹਿ ਗਿਆ ਸੀ ਯੂਰਪ ਉਦੋਂ ਵੀ ਲਾਤੀਨੀ ‘ਚ ਪੜ੍ਹਦਾ ਸੀ। ਪਰ ਯੂਰਪ ਦੇ ਮੁੜ-ਜਾਗਣ ਦਾ ਸਮਾਂ ਲਾਤੀਨੀ ਭਾਸ਼ਾ ਨੂੰ ਗਿਆਨ ਦੇ ਖੇਤਰ ਚੋਂ ਵਿਦਿਆ ਕਰਕੇ ਅਜੋਕੀਆਂ ਯੂਰਪੀ ਭਾਸ਼ਾਵਾਂ ਨੂੰ ਸਥਾਪਤ ਕਰਨ ਨਾਲ ਸ਼ੁਰੂ ਹੁੰਦਾ ਏ। ਭਾਰਤ ਵਿੱਚ ਵੀ ਇਹ ਭਾਰਤ ਦੀਆਂ ਸਾਰੀਆਂ ਅਜੋਕੀਆਂ ਮਾਤਾ ਭਾਸ਼ਾਵਾਂ ਦੀ ਆਪਣੇ-ਆਪਣੇ ਭੂਗੋਲਿਕ ਖੇਤਰ ਵਿੱਚ ਪ੍ਰਭਤਾ ਹੋਣ ਨਾਲ ਹੀ ਸ਼ੁਰੂ ਹੋਵੇਗਾ। ਬਾਬੇ ਨਾਨਕ ਨੇ ਪੰਜਾਬ ਨੂੰ ਲੋਕ ਭਾਸ਼ਾ ਨਾਲ ਸਮਾਜਿਕ ਤੌਰ ‘ਤੇ ਸਦੀਆਂ ਅੱਗੇ ਲਾਇਆ ਸੀ। ਜਰਾ ਸੋਚ ਕੇ ਵੇਖੀਏ ਕਿ ਜੇ ਬਾਬੇ ਨੇ ਗਿਆਨ ਸੰਸਕ੍ਰਿਤ ਜਾਂ ਫਾਰਸੀ ਰਾਹੀਂ ਪੰਜਾਬ ‘ਚ ਵੰਡਿਆ ਹੁੰਦਾ ਤਾਂ ਫਿਰ ਕਿੱਡੀ ਕੁ ਵੱਡੀ ਸਮਾਜੀ ਤਬਦੀਲੀ ਹੋਈ ਹੁੰਦੀ। ਪਿਛਲੇ ਹਜ਼ਾਰ ਸਾਲ ‘ਚ (ਢਾਈ ਹਜ਼ਾਰ ਸਾਲ ਆਖਣਾ ਹੋਰ ਠੀਕ ਏ) ਜਿਹੜੇ ਮਹਾਂਪੁਰਖ ਭਾਰਤ ਨੂੰ ਅੱਗੇ ਲੈ ਜਾਣ ਵਾਲੇ ਹੋਏ ਨੇ ਸ਼ਾਇਦ ਈ ਕਿਸੇ ਨੇ ਸੰਸਕ੍ਰਿਤ ਨੂੰ ਗਿਆਨ ਦੀ

ਵਾਹਕ ਬਣਾਇਆ ਹੋਵੇਗਾ। ਸੰਸਕ੍ਰਿਤ ਨੂੰ ਥੋਪਣ ਦਾ ਮਤਲਬ ਇਹਨਾਂ ਮਹਾਂਪੁਰਖਾਂ ਦੇ ਬਣਾਏ ਭਾਰਤ ਨੂੰ ਬੱਸ ਪੁੱਠਾ ਗੇੜਾ ਦੇਣ ਦੀ ਤਿਆਰੀ ਏ। ਵੈਸੇ ਤੇ ਇਹ ਕੰਮ ਅੰਗਰੇਜ਼ੀ ਬੜਾ ਵਧੀਆ ਕਰਦੀ ਪਈ ਏ ਪਰ ਭਾਰਤ ਦੇ ਨੀਤੀਘਾੜਿਆਂ ਨੂੰ ਹਾਲੇ ਕਸਰ ਰਹਿ ਗਈ ਲੱਗਦੀ ਏ।

ਸੰਸਕ੍ਰਿਤ ਨੂੰ ਭਾਰਤ ਦੀਆਂ ਦੂਜੀਆਂ ਭਾਸ਼ਾਵਾਂ ਤੋਂ ਉੱਤੇ ਮੰਨਣਾ ਭਾਰਤ ਵਿੱਚ ਭਾਸ਼ਾਈ ਵਿਤਕਰੇ ਦਾ ਵੀ ਕਾਰਣ ਏ। ਪੁਰਾਣੀ ਭਾਸ਼ਾ ਹੋਣ ਨਾਲ ਹੀ ਕੋਈ ਭਾਸ਼ਾ ਵੱਡੀ ਨਹੀਂ ਹੋ ਜਾਂਦੀ। ਪੰਜਾਬੀ ਦਾ ਸਾਹਿਤਕ ਇਤਿਹਾਸ ਅੰਗਰੇਜ਼ੀ ਤੋਂ ਪਹਿਲਾਂ ਦਾ ਏ। ਪਰ ਕੀ ਅੱਜ ਪੰਜਾਬੀ ਦਾ ਦਰਜਾ ਅੰਗਰੇਜ਼ੀ ਵਾਲਾ ਹੈ ਵੇ ਤੇ ਕੀ ਪੁਰਾਣੀ ਹੋਣ ਕਰਕੇ ਅੰਗਰੇਜ਼ ਬਾਲਾਂ ਨੂੰ ਅੰਗਰੇਜ਼ੀ ਦੀ ਥਾਂ ਪੰਜਾਬੀ ਪੜ੍ਹਾਉਣੀ ਠੀਕ ਏ? ਜੇ ਪੁਰਾਣੀ ਹੋਣ ਤੇ ਵੱਡੀ ਹੋਣ ਦੀ ਗੱਲ ਨੂੰ ਮੰਨ ਵੀ ਲਿਆ ਜਾਵੇ ਤਾਂ ਵੀ ਭਾਰਤ ਦੀਆਂ ਕਈ ਅਜੋਕੀਆਂ ਭਾਸ਼ਾਵਾਂ ਸੰਸਕ੍ਰਿਤ ਤੋਂ ਵੀ ਪੁਰਾਣੀਆਂ ਨੇ ਤੇ ਉਹਨਾਂ ਵਿੱਚ ਵੀ ਵੱਡੇ ਗਿਆਨ ਭੰਡਾਰ ਨੇ। ਫਿਰ ਉਹਨਾਂ ਭਾਸ਼ਾਵਾਂ ਨੂੰ ਸੰਸਕ੍ਰਿਤ ਦੇ ਬਰਾਬਰ ਥਾਂ ਕਿਉਂ ਨਹੀਂ। ਮਿਸਾਲ ਲਈ ਤਾਮਿਲ ਭਾਸ਼ਾ ਦੀ ਗੱਲ ਕੀਤੀ ਜਾ ਸੱਕਦੀ ਏ।

ਅਜ਼ਾਦੀ ਤੋਂ ਬਾਅਦ ਤੋਂ ਚੱਲ ਰਹੇ ਤਿੰਨ ਭਾਸ਼ੀ ਮੰਤਰ ਅਨੁਸਾਰ ਵੀ ਹਿੰਦੀ ਖੇਤਰ ਵਿੱਚ ਹਿੰਦੀ ਤੇ ਅੰਗਰੇਜ਼ੀ ਦੇ ਨਾਲ ਇੱਕ ਹੋਰ ਭਾਰਤੀ ਭਾਸ਼ਾ ਪੜ੍ਹਾਈ ਜਾਣੀ ਸੀ ਪਰ ਹਿੰਦੀ ਖੇਤਰ ਵਿੱਚ ਇੱਕ ਹੋਰ ਭਾਰਤੀ ਭਾਸ਼ਾ ਦੀ ਥਾਂ ਸੰਸਕ੍ਰਿਤ ਅਪਣਾ ਕੇ ਤਿੰਨ ਭਾਸ਼ੀ ਮੰਤਰ ਦੀ ਭਾਵਨਾ ਨੂੰ ਹੀ ਕਤਲ ਕਰ ਦਿੱਤਾ ਗਿਆ ਸੀ। ਨਵੇਂ ਪ੍ਰਸਤਾਵ ਵਿੱਚ ਤਾਂ ਸੰਸਕ੍ਰਿਤ ਨੂੰ 'ਆਧੁਨਿਕ ਭਾਰਤੀ ਭਾਸ਼ਾ' ਦਾ ਦਰਜਾ ਦੇ ਕੇ ਇਹ ਕੰਮ ਕਨੂੰਨੀ ਤੌਰ 'ਤੇ ਹੋਰ ਸੌਖਾ ਕਰ ਦਿੱਤਾ ਗਿਆ ਏ। ਤੇ ਹੁਣ 'ਪੰਜਾਬੀ ਸੂਬੇ ਦੇ ਜੋਧੇ' ਵੀ ਸੂਤਰਧਾਰਾਂ ਨਾਲ ਬਾਹਵਾਂ ਖਲੀਆਂ ਕਰ ਕੇ ਜੈ-ਜੈ ਪਏ ਕਰਦੇ ਨੇ।

ਪ੍ਰਸਤਾਵ ਵਿੱਚ ਦੂਜਾ ਵੱਡਾ ਵਿਤਕਰਾ ਭਾਰਤ ਦੀਆਂ ਸਾਰੀਆਂ ਭਾਸ਼ਾਵਾਂ ਨੂੰ ਬਰਾਬਰੀ ਨਾ ਦੇ ਕੇ ਹਿੰਦੀ ਭਾਸ਼ਾ ਨੂੰ ਤਰਜੀਹੀ ਦਰਜਾ ਦੇਣਾ ਏ। ਪ੍ਰਸਤਾਵ ਵਿੱਚ ਪਰਿਵਾਰਕ/ਮਾਤ ਭਾਸ਼ਾ/ਸਥਾਨਕ ਭਾਸ਼ਾ ਵਿੱਚ ਸਿੱਖਿਆ ਦੀ ਗੱਲ ਤਾਂ ਕੀਤੀ ਗਈ ਏ ਪਰ ਇਹ ਦਰਜ ਨਹੀਂ ਕੀਤਾ ਗਿਆ ਕਿ ਅਖਾਉਤੀ ਹਿੰਦੀ-ਪੱਟੀ ਦੀਆਂ ਦਰਜਨਾਂ ਭਾਸ਼ਾਵਾਂ ਨੂੰ ਹਿੰਦੀ ਭਾਸ਼ਾ ਦੀਆਂ ਉਪਭਾਸ਼ਾਵਾਂ ਦਾ ਬਿੱਲਾ ਲਾ ਕੇ ਉਹਨਾਂ ਦੀ ਹੋਂਦ ਨੂੰ ਵੀ ਸਵੀਕਾਰ ਨਹੀਂ ਕੀਤਾ ਗਿਆ। ਸਿੱਖਿਆ ਬਾਰੇ ਕਿਸੇ ਵੀ ਪ੍ਰਸਤਾਵ ਲਈ ਇਹ ਤੱਥ ਇਸ ਲਈ ਅਵੱਸ਼ ਰੂਪ ਵਿੱਚ ਪਰਸੰਗਕ ਏ ਕਿਉਂਕਿ ਇਸ ਦੇ ਦੂਰ-ਰਸ ਸਿੱਖਿਆਵੀ ਸਿੱਟੇ ਨਿਕਲਦੇ ਨੇ। ਹੋਰ ਤਾਂ ਹੋਰ, ਇਹਨਾਂ ਵਿੱਚੋਂ ਬਹੁਤੀਆਂ ਦਾ ਤਾਂ ਸਾਹਿਤਕ ਇਤਿਹਾਸ ਵੀ ਅੱਜ ਦੀ ਪ੍ਰਮਾਣਕ ਖੜੀ-ਬੋਲੀ ਰੂਪੀ ਹਿੰਦੀ ਤੋਂ ਹਜ਼ਾਰ ਸਾਲ ਪੁਰਾਣਾ ਏ। ਭੋਜਪੁਰੀ, ਅਵਧੀ, ਰਾਜਸਥਾਨੀ ਆਦਿ ਅਜਿਹੀਆਂ ਭਾਸ਼ਾਵਾਂ ਦੀਆਂ ਮਿਸਾਲਾਂ ਨੇ। ਹੋਰ ਵੇਖੋ, ਡੋਗਰੀ ਨੂੰ ਦੁਨੀਆਂ ਦਾ ਹਰ ਭਾਸ਼ਾ ਵਿਗਿਆਨੀ ਪੰਜਾਬੀ ਦੀ ਉਪਬੋਲੀ ਮੰਨਦਾ ਏ। ਪਰ ਡੋਗਰੀ ਨੂੰ ਵੱਖਰੀ ਭਾਸ਼ਾ ਦਾ ਦਰਜਾ ਹਾਸਲ ਏ। ਹਿੰਦੀ ਦੀਆਂ ਅਖਾਉਤੀ ਦਰਜਨਾਂ ਉਪਬੋਲੀਆਂ ਨੂੰ ਹਰ ਭਾਸ਼ਾ ਵਿਗਿਆਨੀ ਵੱਖਰੀਆਂ ਭਾਸ਼ਾਵਾਂ ਮੰਨਦਾ ਏ ਪਰ ਇਹਨਾਂ ਨੂੰ ਉਪਬੋਲੀਆਂ ਦਾ ਈ ਦਰਜਾ ਹਾਸਲ ਏ। ਸੋ, ਭਾਸ਼ਾ ਨੀਤੀ ਦੇ ਮਾਮਲਿਆਂ ਬਾਰੇ ਸਹੀ ਸਮਝ ਨਾਲੋਂ ਭਾਰਤੀ ਸੱਤਾਧਾਰੀਆਂ ਦੀ ਨੀਤ ਵਧੇਰੇ ਕੰਮ ਕਰਦੀ ਏ। ਇਹੀ ਕਾਰਣ ਏ ਕਿ ਇਹਨਾਂ ਨੂੰ ਇਸ ਗੱਲ ਦੀ ਵੀ ਕੋਈ ਪਰਵਾਹ ਨਹੀਂ ਕਿ ਅਖਾਉਤੀ ਹਿੰਦੀ ਪੱਟੀ ਵਿੱਚ ਬਹੁਤੇ ਖੇਤਰ ਵਿੱਚ ਸਿੱਖਿਆ ਦੇ ਬਾਕੀ ਭਾਰਤ ਨਾਲੋਂ ਮਾੜੇ ਹਾਲ ਦਾ ਵੱਡਾ ਕਾਰਣ ਸਿੱਖਿਆ ਦਾ ਖੜੀ ਬੋਲੀ ਹਿੰਦੀ ਵਿੱਚ ਹੋਣਾ ਏ ਜੋ ਬਾਲਾਂ ਲਈ ਬਿਲਕੁਲ ਓਪਰੀ ਏ।

ਜ਼ਿਕਰਯੋਗ ਏ ਕਿ ਦੁਨੀਆਂ ਦੀ ਕੋਈ ਸੰਸਥਾ ਜਾਂ ਭਾਸ਼ਾ ਮਾਹਿਰ ਭਾਰਤ ਵਿੱਚ 450 ਤੋਂ ਘੱਟ ਭਾਸ਼ਾਵਾਂ ਨਹੀਂ ਮੰਨਦਾ ਤੇ ਲਗਭਗ ਸਾਰੇ ਇਹ ਗਿਣਤੀ 750 ਤੋਂ ਵੱਧ ਮੰਨਦੇ ਨੇ। ਭਾਰਤ ਦੀ 1961 ਵਿਚਲੀ ਪਹਿਲੀ ਜਣ-ਗਿਣਤੀ ਵਿੱਚ ਭਾਰਤ ਵਿੱਚ 1652 ਮਾਤ ਭਾਸ਼ਾਵਾਂ ਮੰਨੀਆਂ ਗਈਆਂ ਸਨ; ਇਹ ਹੁਣ ਸਾਜਿਸ਼ਕਾਰੀ ਤੇ ਬਾਬੂਛਾਪ-ਭਾਸ਼ਾ-ਵਿਗਿਆਨਕ-ਗਣਿੱਤ ਰਾਹੀਂ 124 ਬਣਾ ਦਿੱਤੀਆਂ ਗਈਆਂ ਨੇ। ਇਹ ਪ੍ਰਸਤਾਵ ਭਾਰਤ ਦੀ ਭਾਸ਼ਾਈ ਅਨੇਕਤਾ 'ਤੇ ਵੱਡੀ ਸੱਟ ਮਾਰਨ ਦੀ ਚਿਰਾਂ ਤੋਂ ਚੱਲਦੀ ਸਾਜਿਸ਼ 'ਚੋਂ ਬਾਹਰ ਨਹੀਂ ਨਿਕਲਦਾ। ਭਾਰਤ ਦੀਆਂ ਭਾਸ਼ਾਵਾਂ 'ਤੇ ਮਸਤੀ (ਫਨ) ਕੋਰਸ ਇਸ ਲਈ ਪੜ੍ਹਾਇਆ ਜਾਣਾ ਏ ਕਿ ਭਾਰਤੀ ਭਾਸ਼ਾਵਾਂ ਦੀ 'ਵਿਲੱਖਣ' ਅਨੇਕਤਾ ਨਹੀਂ 'ਏਕਤਾ' ਸਾਹਮਣੇ ਲਿਆਂਦੀ ਜਾ ਸੱਕੇ। ਤਕਨੀਕੀ ਸ਼ਬਦਾਵਲੀ ਦਾ ਟੀਚਾ ਭਾਰਤ ਦੀਆਂ ਸਾਰੀਆਂ ਭਾਸ਼ਾਵਾਂ ਵਿੱਚ ਤਕਨੀਕੀ ਸ਼ਬਦਾਵਲੀ ਪੱਖੋਂ ਇਕਸਾਰਤਾ ਲਿਆਉਣਾ ਦੱਸਿਆ ਗਿਆ ਏ। ਸੋ ਨੀਤ ਹੁਣ ਤੇ ਲੁੱਕੀ ਵੀ ਨਹੀਂ ਰਹੀ।

ਇਸ ਪ੍ਰਸਤਾਵ ਵਿੱਚ ਮਾਤ ਭਾਸ਼ਾ ਦੀ ਸਿੱਖਿਆ ਦੇ ਮਾਧਿਅਮ ਵੱਜੋਂ ਮਹੱਤਾ 'ਤੇ ਕੁਝ ਇਸ ਤਰ੍ਹਾਂ ਦੀਆਂ ਸਾਰਥਕ ਟਿੱਪਣੀਆਂ ਨੇ: "ਭਾਸ਼ਾ ਦੇ ਮੁੱਦੇ ਸਿੱਖਿਆ ਦੇ ਸਭ ਤੋਂ ਮੂਲ ਮੁੱਦੇ ਨੇ" (ਪੰਨਾ 79)। ਜਾਂ, ਸਿੱਖਿਆ ਦੇ "ਮਾਧਿਅਮ ਦੇ ਤੌਰ 'ਤੇ ਬਾਲ ਆਪਣੀ 'ਸਥਾਨਕ ਭਾਸ਼ਾ' ਵਿੱਚ ਸਭ ਤੋਂ ਬਿਹਤਰ ਸਿੱਖਦੇ ਨੇ (ਸਥਾਨਕ ਭਾਸ਼ਾ ਤੋਂ ਭਾਵ ਏ ਪਰਿਵਾਰ ਵਿੱਚ ਬੋਲੀ ਜਾਣ ਵਾਲੀ ਭਾਸ਼ਾ)"। ਪਰ ਨਾਲ ਈ ਪ੍ਰਸਤਾਵ ਵਿੱਚ ਵਿਗਿਆਨ ਅੱਠਵੀਂ ਤੋਂ ਵੀ ਅੰਗਰੇਜ਼ੀ ਵਿੱਚ ਵੀ ਪੜ੍ਹਾਉਣ ਦਾ ਸੁਝਾਅ ਏ।

ਸਿੱਖਿਆ ਦਾ ਮਾਧਿਅਮ ਮਾਤ ਭਾਸ਼ਾ ਹੀ ਢੁੱਕਵੀਂ ਹੋਣ ਦੀ ਗੱਲ ਤੇ ਅਜ਼ਾਦੀ ਤੋਂ ਲੈ ਕੇ ਹੁਣ ਤੱਕ ਹਰ ਕਮੇਟੀ ਤੇ ਕਮਿਸ਼ਨ ਨੇ ਆਖੀ ਏ। ਇਹ ਗੱਲ ਤੇ ਭਾਰਤ ਦੀ ਮਾਣਯੋਗ ਸਰਬਉੱਚ ਅਦਾਲਤ ਨੇ ਵੀ ਆਖੀ ਸੀ ਜਦੋਂ ਕਰਨਾਟਕ ਨੇ ਸਿੱਖਿਆ ਦਾ ਮਾਧਿਅਮ ਅਵੱਸ਼ਕ ਤੌਰ 'ਤੇ ਮਾਤ-ਭਾਸ਼ਾ ਕਰਨ ਲਈ ਅਰਜ਼ੀ ਦਿੱਤੀ ਸੀ। ਪਰ ਮਾਣਯੋਗ ਅਦਾਲਤ ਨੇ ਨਿਰਣਾ ਕਰਨਾਟਕ ਦੀ ਅਰਜ਼ੀ ਦੇ ਉਲਟ ਦਿੱਤਾ ਸੀ। ਪ੍ਰਸਤਾਵ ਵਿੱਚ ਲਿਖੀ ਇਸ ਗੱਲ ਨਾਲ ਅਸਲ ਵਿੱਚ ਕੀ ਫਰਕ ਪਵੇਗਾ ਇਸ ਦਾ ਇੱਕ ਅੰਦਾਜ਼ਾ ਅਜ਼ਾਦੀ ਤੋਂ ਬਾਅਦ ਦੇ ਸਿੱਖਿਆ ਨੀਤੀ ਬਾਰੇ ਪ੍ਰਸਤਾਵਾਂ ਨਾਲ ਪਏ ਫਰਕ ਤੋਂ ਲਾਇਆ ਜਾ ਸੱਕਦਾ ਏ; ਅਜ਼ਾਦੀ ਤੋਂ ਬਾਅਦ ਮਾਤ ਭਾਸ਼ਾ ਵਿੱਚ ਸਿੱਖਿਆ ਦੇਣ ਦੇ ਹਰ ਨਵੇਂ ਪ੍ਰਸਤਾਵ ਨਾਲ ਮਾਤ-ਭਾਸ਼ਾ ਮਾਧਿਅਮ ਵਿੱਚ ਪੜ੍ਹਾਈ ਦੇਣ ਦੀ ਮਾਤਰਾ ਹੋਰ ਘਟ ਜਾਂਦੀ ਰਹੀ ਏ। ਨਵੀਂ ਸਿੱਖਿਆ ਨੀਤੀ (2019) ਵਿੱਚ ਵੀ ਅੰਗਰੇਜ਼ੀ ਮਾਧਿਅਮ ਸਿੱਖਿਆ ਲਈ ਵਾਧੂ ਮਘੋਰੇ ਬਣਾਏ ਗਏ ਨੇ। ਮਾਤ ਭਾਸ਼ਾ ਕਰਮੀ ਤੇ ਮੇਰੇ ਮਿੱਤਰ ਪ੍ਰੋ. ਦੀਪਕ ਪਵਾਰ ਦਾ ਆਖਣਾ ਏ ਕਿ ਪ੍ਰਸਤਾਵ ਲਿਖਾਰੀਆਂ ਦੇ ਮਾਤ ਭਾਸ਼ਾਵਾਂ ਪ੍ਰਤੀ ਰਵਈਏ ਦਾ ਪਤਾ ਤਾਂ ਇਸ ਗੱਲ ਤੋਂ ਹੀ ਲੱਗ ਜਾਂਦਾ ਏ ਕਿ ਕਿਸੇ ਵੀ ਮੈਂਬਰ ਨੇ ਆਪਣੀ ਮਾਤ ਭਾਸ਼ਾ ਵਿੱਚ ਦਸਤਖਤ ਨਹੀਂ ਕੀਤੇ। ਉਹਨਾਂ ਦਾ ਇਹ ਵੀ ਆਖਣਾ ਏ ਕਿ ਰਿਪੋਰਟ ਵਿੱਚ ਇਹ ਵੀ ਦਰਜ ਏ ਕਿ ਕਮੇਟੀ ਨੂੰ ਨਹੀਂ ਪਤਾ ਕਿ ਭਾਰਤ ਵਿੱਚ ਕਿਹੜੀ-ਕਿਹੜੀ ਭਾਸ਼ਾ ਵਿੱਚ ਕਿੰਨੇ ਲੋਕ ਪੜ੍ਹਦੇ ਨੇ।

ਇਸ ਪ੍ਰਸਤਾਵ ਵਿੱਚ ਪਹਿਲਿਆਂ ਨਾਲੋਂ ਇੱਕ ਗੱਲ ਥੋੜੀ ਵੱਖਰੀ ਜ਼ਰੂਰ ਏ ਕਿ ਇਸ ਵਿੱਚ ਅੰਗਰੇਜ਼ੀ ਭਾਸ਼ਾ ਦੇ ਦਬਦਬੇ ਦੀ ਕੁਝ ਝਾੜ-ਝੰਬ ਕੀਤੀ ਗਈ ਏ। ਇਸ ਵਿੱਚ ਦਰਜ ਕੀਤਾ ਗਿਆ ਏ ਕਿ "ਵਿਦਿਆਲਿਆਂ ਅਤੇ ਸਮਾਜ ਵਿੱਚ ਅੰਗਰੇਜ਼ੀ ਦੀ ਸਿੱਖਿਆ ਦੇ ਮਾਧਿਅਮ ਵੱਜੋਂ ਤੇ ਗੱਲ-ਬਾਤ ਦੇ ਮਾਧਿਅਮ ਵੱਜੋਂ ਵਰਤੋਂ ਦਾ ਮੰਦਭਾਗਾ ਰੁਝਾਨ ਏ" (ਪੰਨਾ 81)। ਇਸ ਕਾਰਣ "ਵੱਡੀ ਗਿਣਤੀ ਵਿੱਚ ਵਿਦਿਆਰਥੀ ਪੜ੍ਹਾਈ ਸਿੱਖਣਾ ਸ਼ੁਰੂ ਕਰਨ ਤੋਂ ਵੀ ਪਹਿਲਾਂ ਇਸ ਕਰਕੇ ਪਿੱਛੇ ਰਹਿ ਜਾਂਦੇ ਨੇ ਕਿਉਂਕਿ ਉਹਨਾਂ ਨੂੰ ਅਜਿਹੀ ਭਾਸ਼ਾ ਵਿੱਚ ਪੜ੍ਹਾਇਆ ਜਾਂਦਾ ਏ

ਜਿਹੜੀ ਉਹਨਾਂ ਨੂੰ ਸਮਝ ਨਹੀਂ ਆਉਂਦੀ" (ਪੰਨਾ 82)। ਇਸ ਦਾ ਕਾਰਣ ਵੀ ਦਰਜ ਕੀਤਾ ਗਿਆ ਏ ਕਿ "ਅਜ਼ਾਦੀ ਦੇ ਸਮੇਂ ਤੋਂ ਹੀ ਆਰਥਿਕ ਤੌਰ 'ਤੇ ਸ੍ਰੇਸ਼ਠ ਭਾਰਤੀ ਵਰਗ ਨੇ ਅੰਗਰੇਜ਼ੀ ਨੂੰ ਆਪਣੀ ਭਾਸ਼ਾ ਵੱਜੋਂ ਅਪਣਾਇਆ ਹੋਇਆ ਏ" (ਪੰਨਾ 82)। ਪਰ ਉਹਨਾਂ ਰਾਜਸੀ, ਪ੍ਰਸ਼ਾਸਨਿਕ, ਵਿਧਾਨਕ ਤੇ ਆਰਥਿਕ ਅਧਾਰਾਂ ਦਾ ਕੋਈ ਜ਼ਿਕਰ ਨਹੀਂ ਜਿੰਨ੍ਹਾਂ 'ਤੇ ਅੰਗਰੇਜ਼ੀ ਭਾਸ਼ਾ ਦਾ ਦਬਦਬਾ ਟਿਕਿਆ ਹੋਇਆ ਏ। ਨਾ ਹੀ ਸੀਬੀਐਸਈ ਵਰਗੀਆਂ ਸਿੱਖਿਆ ਤੇ ਭਾਸ਼ਾ ਬਾਰੇ ਵਿਗਿਆਨਕ ਸਮਝ ਤੋਂ ਬਿਲਕੁਲ ਉਲਟ ਚੱਲਣ ਵਾਲੀਆਂ ਸੰਸਥਾਵਾਂ 'ਤੇ ਕੋਈ ਉਂਗਲ ਰੱਖੀ ਗਈ ਏ ਜੋ ਸਾਰੀ ਵਿਕਾਰਾਂ ਭਰੀ ਨੀਤੀ ਦੀਆਂ ਅਸਲ ਵਾਹਕ ਨੇ, ਤੇ ਜਿਸ ਨੀਤੀ ਨੂੰ ਕਮੇਟੀ ਨੇ ਮੰਨਿਆਂ ਏ ਕਿ ਇਹ ਵਿਕਾਰਾਂ ਭਰੀ ਹੈ। ਪਰ ਫਿਰ ਵੀ, ਜਿਵੇਂ ਕਿ ਉੱਤੇ ਜ਼ਿਕਰ ਏ, ਇਹ ਪ੍ਰਸਤਾਵ ਅੰਗਰੇਜ਼ੀ ਮਾਧਿਅਮ ਵਿੱਚ ਸਿੱਖਿਆ ਨੂੰ ਰੱਦ ਨਹੀਂ ਕਰਦਾ ਬਲਕਿ ਅੱਠਵੀਂ ਤੋਂ ਵੀ ਪਹਿਲਾਂ ਲੋੜੀਂਦਾ ਦੱਸਦਾ ਏ।

ਸਿੱਖਿਆ ਤੇ ਭਾਸ਼ਾ ਦਾ ਮਸਲਾ ਅਜਿਹਾ ਏ ਕਿ ਇੱਕ ਲੇਖ ਵਿੱਚ ਨਹੀਂ ਨਜਿੱਠਿਆ ਜਾ ਸੱਕਦਾ। ਪਰ ਆਸ ਕਰਨਾ ਵਾਂ ਕਿ ਇਸ ਲੇਖ ਵਿੱਚ ਬਿਆਨੇ ਅੰਤਰਰਾਸ਼ਟਰੀ ਤੱਥ, ਹਥਲੇ ਪ੍ਰਸਤਾਵ ਵਿੱਚ ਤਿੰਨ ਸਾਲ ਦੇ ਬਾਲ ਨੂੰ ਹੀ ਪਹਿਲੇ ਦਿਨ ਤੋਂ ਤਿੰਨ ਭਾਸ਼ਾਵਾਂ ਪੜ੍ਹਾਉਣੀਆਂ ਤੇ ਬਾਲਾਂ 'ਤੇ ਹੋਰ ਵਾਧੂ ਭਾਸ਼ਾਈ ਬੋਝ ਪਾਉਣਾ (ਅੱਠਵੀ ਜਮਾਤ ਤੱਕ ਛੇ ਭਾਸ਼ਾਵਾਂ ਤੱਕ ਪੜ੍ਹਾਉਣ ਦੀ ਸੰਭਾਵਨਾ ਏ), ਅੰਗਰੇਜ਼ੀ ਮਾਧਿਅਮ ਸਿੱਖਿਆ ਪ੍ਰਣਾਲੀ ਨੂੰ ਰੱਦ ਨਾ ਕਰਨਾ ਬਲਕਿ ਇੱਕ ਪੜਾਅ ਤੋਂ ਬਾਅਦ ਜ਼ਰੂਰੀ ਮੰਨਣਾ, ਇੱਕ ਵਿਹਾਰਕ ਤੌਰ 'ਤੇ ਸਮਾਪਤ ਭਾਸ਼ਾ ਸੰਸਕ੍ਰਿਤ ਨੂੰ ਬਹੁਤ ਬੇਲੋੜੀ ਮਹੱਤਾ ਦੇਣਾ, ਵਿਦੇਸ਼ੀ ਭਾਸ਼ਾ ਪੜ੍ਹਾਉਣ ਦੀ ਬਿਲਕੁਲ ਅਣਵਿਗਿਆਨਕ ਅਤੇ ਪ੍ਰਮਾਣ ਤੋਂ ਖਾਲੀ ਵਿਧੀ ਨੂੰ ਚੱਲਦੀ ਹੀ ਨਹੀਂ ਰੱਖਣਾ ਬਲਕਿ ਪਹਿਲਾਂ ਤੋਂ ਵੀ ਤਿੰਨ ਸਾਲ ਪਹਿਲਾਂ ਪੜ੍ਹਾ ਕੇ ਇਸ ਨੂੰ ਹੋਰ ਅਣਵਿਗਿਆਨਕ ਬਨਾਉਣਾ, ਕਿਸੇ ਇੱਕ ਭਾਸ਼ਾ ਨੂੰ ਦੂਜੀਆਂ ਭਾਰਤੀ ਭਾਸ਼ਾਵਾਂ ਤੋਂ ਬਹੁਤ ਵੱਧ ਦਰਜਾ ਦੇ ਕੇ ਭਾਸ਼ਾਈ ਸਮਾਨਤਾ ਤੇ ਸਤਿਕਾਰ ਦੇ ਅਸੂਲ ਨੂੰ ਹੋਰ ਸੱਟ ਮਾਰਨਾ, ਆਦਿ ਇਸ ਗੱਲ ਦਾ ਪਰਮਾਣ ਨੇ ਕਿ ਨਵੀਂ ਸਿੱਖਿਆ ਨੀਤੀ ਦੇ ਪ੍ਰਸਤਾਵ ਵਿੱਚ ਭਾਸ਼ਾ ਦੇ ਮਸਲੇ ਬਾਰੇ ਪਹੁੰਚ ਕੋਰੀ ਭਰਮਾਂ 'ਤੇ ਟਿਕੀ ਏ ਤੇ ਮਾਹਿਰ ਰਾਇ ਤੇ ਸਫ਼ਲ ਅੰਤਰਰਾਸ਼ਟਰੀ ਵਿਹਾਰ 'ਤੇ ਕੋਈ ਝਾਤੀ ਨਹੀਂ ਮਾਰੀ ਗਈ। ਚੰਗਾ ਹੋਵੇ ਕਿ ਸਰਕਾਰ ਇਸ ਪ੍ਰਸਤਾਵ ਨੂੰ ਰੱਦ ਕਰੇ ਤੇ ਇਹਨਾਂ ਮਾਮਲਿਆਂ ਬਾਰੇ ਭਾਰਤ ਦੀ ਭਾਸ਼ਾ ਨੀਤੀ ਨੂੰ ਠੀਕ ਕਰਨ ਲਈ ਅੰਤਰਰਾਸ਼ਟਰੀ ਮਾਹਿਰ ਰਾਇ ਤੇ ਸਫਲ ਵਿਹਾਰ 'ਤੇ ਝਾਤੀ ਮਾਰੇ। ਭਾਰਤ ਦੀ ਸਰਕਾਰ ਇਹ ਵੀ ਯਕੀਨੀ ਬਣਾਵੇ ਕਿ ਭਾਸ਼ਾ ਦੇ ਮਾਮਲਿਆਂ ਬਾਰੇ ਨਿਰਣਾ ਲੈਣ ਲਈ ਭਾਸ਼ਾ ਨੀਤੀ ਵਿਗਿਆਨ ਦੇ ਮਾਹਿਰਾਂ ਦੀ ਸ਼ਮੂਲੀਅਤ ਹੋਵੇ (ਜੋ ਇਸ ਕਮੇਟੀ ਵਿੱਚੋਂ ਗੈਰਹਾਜ਼ਰ ਏ)। ਭਾਰਤਵਾਸੀਆਂ ਦੀ ਰਾਇ ਲੈਣ ਲਈ ਹਥਲਾ ਪ੍ਰਸਤਾਵ ਬੱਸ ਅੰਗਰੇਜ਼ੀ ਤੇ ਹਿੰਦੀ ਵਿੱਚ ਹੀ ਜਾਰੀ ਕੀਤਾ ਗਿਆ ਸੀ ਤੇ ਪੰਜ ਸਾਲਾਂ ਵਿੱਚ ਬਣਨ ਵਾਲੇ ਪ੍ਰਸਤਾਵ ਤੇ ਰਾਇ ਦੇਣ ਲਈ ਬੱਸ ਇੱਕ ਮਹੀਨਾ ਦਿੱਤਾ ਗਿਆ ਸੀ। ਮਤਲਬ ਇਹ ਕਿ ਦੇਸ ਦੀ 70 ਫੀਸਦੀ ਤੋਂ ਵੱਧ ਅਬਾਦੀ ਚਾਹੁੰਦੀ ਹੋਈ ਵੀ ਇਸ 'ਤੇ ਕੋਈ ਰਾਇ ਨਹੀਂ ਦੇ ਸੱਕਦੀ। ਸਰਕਾਰ ਦੇ ਮਨ ਵਿੱਚ ਦੇਸ਼ਵਾਸੀਆਂ ਦੀ ਰਾਇ ਲੈਣ ਦੀ ਕਿੰਨੀ ਕੁ ਇੱਛਾ ਹੈ ਤੇ ਸਰਕਾਰ ਦੇ ਮਨ ਵਿੱਚ ਭਾਰਤੀ ਭਾਸ਼ਾਵਾਂ ਦਾ ਤੇ ਭਾਰਤੀ ਭਾਸ਼ੀਆਂ ਦਾ ਕਿੰਨਾ ਕੁ ਸਤਿਕਾਰ ਏ ਇਹ ਇਸ ਤੱਥ ਤੋਂ ਹੀ ਸਾਫ਼ ਹੋ ਜਾਂਦਾ ਏ।

ਇੱਕ ਬੰਦੇ ਨੇ ਇਸ ਸਵਾਲ ਦੀ ਘੋਖ ਕੀਤੀ ਕਿ ਭਾਰਤ ਚੀਨ ਵਾਂਗ ਜੇਬੀ ਧੁਨੀਆਂ (ਮੋਬਾਇਲ ਫੋਨ) ਕਿਉਂ ਨਹੀਂ ਬਨਾ ਸੱਕਦਾ। ਸਿੱਟੇ ਵੱਜੋਂ ਉਸ ਨੇ ਭਾਰਤ ਦੀਆਂ ਨੀਤੀਆਂ ਘੜਨ ਵਾਲਿਆਂ ਬਾਰੇ ਆਹ ਲਿਖਿਆ ਏ: "ਵਧੀਆ ਤੋਂ ਵਧੀਆ ਹਾਲਤਾਂ ਵਿੱਚ ਵੀ ਅਸੀਂ ਪੈਦਾ ਕਰਨ

ਵਾਲੇ ਰਾਸ਼ਟਰ (producing nation) ਦੀ ਥਾਂ ਬੱਸ ਕਾਬਲੇ-ਕੱਸ ਰਾਸ਼ਟਰ (assembly nation) ਹੀ ਹੋ ਸੱਕਨੇ ਆਂ। ਇੱਕ ਤਿਆਰ ਮਾਲ ਲਈ ਕਈ ਵਿਚਕਾਰਲੇ ਮਾਲ ਬਨਾਉਣ ਦੀ ਲੋੜ ਹੁੰਦੀ ਏ (ਜਿਵੇਂ ਕਿ ਧੁਨੀਏਂ (ਫੋਨ) ਦੇ ਮਾਮਲੇ ਚ ਸਾਨੂੰ ਛਾਪ ਘੇਰਾ ਫੱਟੇ (PCB), ਚਾਨਣ ਸੁੱਟ ਦੁਪੱਥੀਏ (LED) ਜਾਂ ਤਰਲ-ਕਣ ਵਿਖਾਈਏਂ (LCD) ਪਰਦੇ, ਪਿੱਦੀ-ਧੁਨੀਏਂ (microphones), ਤੇ ਮੂਰਤਣੀਏਂ (cameras) ਲੋੜੀਦੇ ਨੇ)। ਪਰ ਮੇਰੇ ਖਿਆਲ 'ਚ ਅਸੀਂ ਹਾਲੇ ਮੁੜਨੇ (plastic) ਜਾਂ ਸਜਾਉਟੀ ਧੁਨੀਆਂ ਛਾੜ (fancy phone cover) ਜਾਂ ਤਾਰ-ਰੱਸੇ (cables) ਵੀ ਆਪਣੇ-ਆਪ ਬਨਾਉਣ ਲਈ ਤਿਆਰ ਨਹੀਂ। ਚੀਨ ਤੰਤਰ (ਤਕਨੀਕ) ਵਿੱਚ ਨਿਪੁੰਨ ਹੋ ਗਿਆ ਏ ਪਰ ਅਸੀਂ ਹਾਲੇ ਜਮਾਤ ਕਮਰਿਆਂ ਵਿੱਚ ਬੈਠੇ ਆਪਣੇ ਨੀਤੀਘਾੜਿਆਂ ਵੱਲ ਝਾਕ ਰਹੇ ਆਂ। ਸਾਡੇ ਨੀਤੀਘਾੜਿਆਂ ਨੂੰ ਪੱਕਾ ਯਕੀਨ ਏ ਕਿ ਇੱਕ ਬੀਏ ਯੋਗਤਾ ਵਾਲਾ ਰਾਸ਼ਟਰੀ ਪਰੀਖਿਆ ਪਾਸ ਬੰਦਾ (ਮਤਬਲ ਆਈਏਐਸ - ਜਸ) ਉਸ ਬੰਦੇ ਦੇ ਫੈਸਲੇ ਨੂੰ ਰੱਦ ਕਰ ਸੱਕਦਾ ਏ ਜਿਸ ਕੋਲ ਇੱਕ ਖਾਸ ਖੇਤਰ ਦੀ ਭਾਵੇਂ ਸੌ ਸਾਲ ਦੀ ਵੀ ਪੜ੍ਹਾਈ ਹੋਵੇ। ਇਹਨਾਂ ਬੀਏ ਯੋਗਤੀਆਂ ਦੀ ਟੋਲੀ ਦੀ ਅਗਵਾਈ ਉਹ ਕਨੂੰਨ ਬਨਾਉਣ ਵਾਲੇ ਕਰਦੇ ਨੇ ਜਿਨ੍ਹਾਂ ਲਈ ਜਰੂਰੀ ਨਹੀਂ ਕਿ ਉਹਨਾਂ ਸਕੂਲ ਦੀ ਪੜ੍ਹਾਈ ਵੀ ਪੂਰੀ ਕੀਤੀ ਹੋਵੇ (ਮਤਬਲ ਮੰਤਰੀ ਤੇ ਰਾਜਨੇਤਾ - ਜਸ)।"

(https://www.quora.com/Why-cant-India-manufacture-mobile-phones-like-China-Is-mobile-technology-that-advanced?fbclid=IwAR2Rlw5bFPMsaU1uQSFLTQ7iaQJwuO85GBpqxwWkUW26FWjRbzC1gQSZh4I)

ਬੱਸ ਇਹੋ ਜਿਹੀ ਟੋਲੀ ਨੇ ਈ ਨਵੀਂ ਸਿੱਖਿਆ ਨੀਤੀ ਦਾ ਪ੍ਰਸਤਾਵ ਤਿਆਰ ਕਰਵਾਇਆ ਏ ਤੇ ਇਸ ਪ੍ਰਸਤਾਵ ਵਿਚਲੀ ਜਾਦੂ-ਟੂਣਾ ਛਾਪ ਭਾਸ਼ਾ ਨੀਤੀ 'ਤੇ ਅੰਤਮ ਨਿਰਣਾ ਲੈਣਾ ਏ। ਲੱਗਦਾ ਨਹੀਂ ਕਿ ਇੱਕੀਵੀਂ ਸਦੀ ਲਈ ਨੀਤੀ ਬਨਾਉਣ ਵਾਲਿਆਂ ਨੇ ਭਾਸ਼ਾ ਦੇ ਮਾਮਲਿਆਂ ਬਾਰੇ ਸੋਹਲਵੀਂ ਸਦੀ ਤੋਂ ਬਾਅਦ ਦੇ ਗਿਆਨ ਜਾਂ ਸਫਲ ਵਿਹਾਰ 'ਤੇ ਕੋਈ ਸਰਸਰੀ ਝਾਤੀ ਵੀ ਮਾਰੀ ਏ। ਭਾਰਤ ਵਿੱਚ ਤੇ ਗਿਆਨ ਨੂੰ ਸੰਸਕ੍ਰਿਤ ਦੇ ਨਾਗਵਲ ਚੋਂ ਮਹਾਤਮਾ ਬੁੱਧ ਨੇ ਪੰਝੀ ਸੌ ਸਾਲ ਪਹਿਲਾਂ ਈ ਕੱਢ ਦਿੱਤਾ ਸੀ ਤੇ ਕੋਈ ਅੱਧੀ ਦੁਨੀਆਂ 'ਤੇ ਭਾਰਤੀ ਗਿਆਨ ਦੀ ਪ੍ਰਭਤਾ ਕਾਇਮ ਹੋ ਗਈ ਸੀ। ਹੁਣ ਉਹੀ ਨਾਗਵਲ ਅੰਗਰੇਜ਼ੀ ਨਾਗਨ ਫੇਰ ਪੂਰੀ ਤਰ੍ਹਾਂ ਮਾਰੀ ਬੈਠੀ ਏ ਤੇ ਉਸ ਨੂੰ ਹੋਰ ਪੀਡਾ ਕਰਨ ਲਈ ਹੁਣ ਸੰਸਕ੍ਰਿਤ ਨੂੰ ਵੀ ਰਣ-ਖੇਤਰ ਵਿੱਚ ਲਿਆਂਦਾ ਜਾ ਰਿਹਾ ਏ। ਸੁਆਲ ਈ ਪੈਦਾ ਨਹੀਂ ਹੁੰਦਾ ਕਿ ਭਾਰਤੀ ਸਿੱਖਿਆ ਤੇ ਭਾਰਤੀ ਭਾਸ਼ਾਵਾਂ ਦਾ ਜੋ ਕੁਝ ਮਾੜਾ-ਮੋਟਾ ਬਚਿਆ ਏ ਉਹ ਵੀ ਬਚ ਜਾਵੇ। ਤੇ ਜਿਸ ਦੇਸ ਦੀਆਂ ਇਹ ਦੋ ਚੀਜ਼ਾਂ ਨਹੀਂ ਬਚਦੀਆਂ ਉਸ ਦੇਸ ਦਾ ਬਚਣਾ ਵੀ ਅਸੰਭਵ ਜਿਹਾ ਹੀ ਹੋ ਜਾਂਦਾ ਏ।

**ਡਾ. ਜੋਗਾ ਸਿੰਘ**, ਐਮ.ਏ., ਐਮ.ਫ਼ਿਲ, ਪੀਐਚ.ਡੀ. ਯੂਨੀਵਰਸਿਟੀ ਆਫ਼ ਯੌਰਕ, ਯੌਰਕ (ਯੂ.ਕੇ.),

ਕਾਮਨਵੈਲਥ ਵਜੀਫਾ ਪ੍ਰਾਪਤ (1990-93), ਐਸੋਸਿਏਸ਼ਨ ਆਫ਼ ਕਾਮਨਵੈ੍ਲਥ ਯੂਨੀਵਰਸਿਟੀਜ਼, ਲੰਡਨ,

ਪ੍ਰੋਫ਼ੈਸਰ (ਸੇਮੁ) ਭਾਸ਼ਾ ਵਿਗਿਆਨ ਤੇ ਸਾਬਕਾ ਮੁਖੀ (2001-11), ਭਾਸ਼ਾ ਵਿਗਿਆਨ ਅਤੇ ਪੰਜਾਬੀ ਕੋਸ਼ਕਾਰੀ ਵਿਭਾਗ,

ਪੰਜਾਬੀ ਵਿਸ਼ਵਵਿਦਿਆਲਾ, ਪਟਿਆਲਾ।

**ਤਾਲਮੇਲ**: 50 ਵਾਲੀਆ ਇਨਕਲੇਵ, ਸਾਹਮਣੇ ਪੰਜਾਬੀ ਵਿਸ਼ਵਵਿਦਿਆਲਾ, ਪਟਿਆਲਾ - 147 002.

991570952, 9988531582 (ਵਟਸਐਪ), jogasinghvirk@yahoo.co.in